ਨਾਲ ਅਕੂਅਣਾ ਕਿਉਂ ਥੀਵੈ ਘਰ ਵਾਸ॥ ੩ ॥ ਨਾਨਕ ਏਕੀ ਬਾਹਰਾ ਦੂਜਾ ਨਾਹੀਂ ਕੋਇ॥ ਤੈ ਸਹਿ ਲੱਗੀ ਜੇ ਰਹੈ ਭੀ ਸਹੁ ਰਾਵੈ ਸੋਇ॥ ੪ ॥ ੧ ॥ ਸ੍ਰੀ ਗੁਰੂ ਨਾਨਕ ਜੀ ਨੇ ਏਹ ਸ਼ਬਦ ਕਹਿਆ ਤੋ ਉਨਾਂ ਔਰਤਾਂ ਦਾ ਮੰਤ੍ਰ ਜੰਤ੍ਰ ਕੁਝ ਨਾ ਚਲੇ ਤਾਂ ਫੇਰ ਨੂਰਸ਼ਾਹ ਨੂੰ ਖ਼ਬਰ ਹੋਈ ਕਿ ਮੰਤ੍ਰ ਜੰਤ੍ਰ ਕਿਸੇ ਦਾ ਨਹੀਂ ਚਲਦਾ ਤਾਂ ਨੂਰਸ਼ਾਹ ਆਪ ਆਈ ਤੇ ਲੱਖ ਅਡੰਬਰ ਨਾਲ ਲਿਆਈ ਪਰ ਉਸ ਵੀ ਆਪਣਾ ਸਾਰਾ ਜ਼ੋਰ ਲਾਯਾ ਕੁਝ ਨਾ ਬਨਿਆਂ ਤਾਂ ਫੇਰ ਸ੍ਰੀ ਗੁਰੂ ਜੀ ਨੇ ਏਹ ਸ਼ਬਦ ਆਖਿਆ॥ ਰਾਗ ਸੂਹੀ ਮਹਲਾ ੧

ਮੰਞ ਕੁਚੱਜੀ ਅਮਾਵਣ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ॥ ਇਕਦੂ ਇਕ ਚੜੰਦੀਆ ਕਉਣ ਜਾਣੈ ਮੇਰਾ ਨਾਉ ਜੀਉ॥ ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹ ਜੀਉ॥ ਸੇ ਗੁਣ ਮੰਞ ਨ ਆਵਨੀ ਹਉ ਕੈ ਜੀਉ ਦੋਸ ਧਰੇਉ ਜੀਉ॥ ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿੰਨਾ ਤੇਰਾ ਨਾਉ ਜੀਉ॥ ਇਕਤ ਟੋਲ ਨ ਅੰਬੜਾ ਹਉ ਸਦ ਕੁਰਬਾਣੈ ਤੇਰੇ ਜਾਉ ਜੀਉ॥ ਸੁਇਨਾ ਰੁਪਾ ਰੰਗੁਲਾ ਮੋਤੀ ਤੇ ਮਾਣਿਕ ਜੀਉ॥ ਸੇ ਵਸਤੂ ਸਹ ਦਿਤੀਆਂ ਮੈਂ ਤਿਨ ਸਿਉ ਲਾਯਾ ਚਿਤ ਜੀਉ॥ ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸ ਜੀਉ॥ ਹਉ ਏਨੀ ਟੋਲੀ ਭੁਲੀਅਸ ਤਿਸ ਕੰਤ ਨ ਬੈਠੀ ਪਾਸ ਜੀਉ॥ ਅੰਬਰ ਕੂੰਜਾਂ ਕੁਰਲੀਆਂ ਬਗ ਬਹਿਠੇ ਆਇ ਜੀਉ॥ ਸਾਧਨ ਚਲੀ ਸਾਹੁਰੇ ਕਿਆ ਮੁਹਿ ਦੇਸੀ ਅਗੈ ਜਾਇ ਜੀਉ॥ ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸ ਜੀਉ॥ ਤੈ ਸਹਿ ਨਾਲੋ ਮੁਤੀਅਸ ਦੁਖਾਂ ਕੂੰ ਧਰੀਆਸ ਜੀਉ॥ ਤੁਧ ਗੁਣ ਮੈ ਸਭ ਔਗਣਾਂ ਇਕ ਨਾਨਕ ਕੀ ਅਰਦਾਸ ਜੀਉ॥ ਸਭ ਰਾਤੀ ਸੋਹਾਗਣੀ ਮੈਂ ਡੋਹਾਗਣ ਕਾਈ ਰਾਤ ਜੀਉ॥੧॥ ਤਾਂ ਨੂਰਸ਼ਾਹ ਭੀ ਆਪ ਮੰਤ੍ਰ ਜੰਤ੍ਰ ਕਰ ਥੱਕੀ ਪਰ ਕੋਈ ਮੰਤ੍ਰ ਪੇਸ਼ ਨਾ ਜਾਵੇ ਅਤੇ ਨਾ ਉਸ ਔਰਤ ਦੇ ਸਿਰ ਤੋਂ ਘੜਾ ਹੀ ਉਤਰੇ ਫੇਰ ਨੂਰਸ਼ਾਹ ਨੇ ਦੂਰੋਂ ਦੂਰੋਂ ਕਾਮਲ ਇਲਮ ਵਾਲੀਆਂ ਸਦਵਾਈਆਂ ਸਭ ਇਕੱਠੀਆਂ ਹੋਇ ਕਰ ਲੱਗੀਆਂ ਢੋਲਕੀ ਵਜਾਉਣ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਹੋਰ ਕਹਿਆ॥ ਆਸਾ ਮਹਲਾ ੧ ॥ ਤਾਲ ਮਦੀਰੇ ਘਟ ਕੇ ਘਾਟ॥ ਦੋਲਕ ਦੁਨੀਆਂ ਵਾਜਹਿ ਵਾਜ॥ ਨਾਰਦ ਨਾਚੈ ਕਲ ਕਾ ਭਾਉ॥ ਜਤੀ ਸਤੀ ਕਹਿ ਰਾਖਹਿ ਪਾਉ॥੧॥ ਨਾਨਕ ਨਾਮ ਵਿਟਹੁ ਕੁਰਬਾਣ॥ ਅੰਧੀ ਦੁਨੀਆ ਸਾਹਿਬ ਜਾਣ॥ ੧॥ ਰਹਾਉ॥ ਗੁਰੂ ਪਾਸਹੁ ਫਿਰ ਚੇਲਾ ਖਾਇ॥ ਤਾਮਿ ਪਰੀਤ ਵਸੈ ਘਰ ਆਇ॥ ਜੇ ਸਉ ਵਰਿਆਂ ਜੀਵਣ ਖਾਣ॥ ਖ਼ਸਮ ਪਛਾਣੈ ਸੋ ਦਿਨ ਪਰਵਾਣ॥੨॥ ਦਰਸ਼ਨ ਦੇਖਿਐ ਦਇਆ ਨ ਹੋਇ॥ ਲਏ ਦਿਤੇ ਬਿਨ ਰਹੇ ਨ ਕੋਇ॥ ਰਾਜਾ ਨਿਆਉਂ ਕਰੇ ਹਥ ਹੋਇ॥ ਕਹੈ ਖ਼ੁਦਾਇ ਨ ਮਾਨੈ ਕੋਇ॥ ੩॥ ਮਾਣਸ ਮੂਰਤ ਨਾਨਕ ਨਾਮ॥ ਕਰਣੀ ਕੁੱਤਾ ਦਰ ਫੁਰਮਾਨ॥ ਗੁਰ ਪ੍ਰਸਾਦਿ ਜਾਣੈ ਮਿਹਮਾਣ॥ ਤਾਂ ਕਿਛੁ ਦਰਗਹ ਪਾਵੈ ਮਾਨ॥੧॥ ਤਾਂ ਇੱਕ ਸ਼ਲੋਕ ਸ੍ਰੀ ਗੁਰੂ ਜੀ ਨੇ ਹੋਰ ਉਚਾਰਨ ਕੀਤਾ॥ ਗੱਲੀਂ ਅਸੀ ਚੰਗੇਰੀਆਂ ਆਚਾਰੀ ਬੁਰੀਆਹ॥ ਮਨਹੁ ਕੁਸੁਧਾਂ ਕਾਲੀਆਂ ਬਾਹਰ ਹੁ ਚਿਟਵੀਆਹ

॥ ਰੀਸਾਂ ਕਰਨ ਤਿਨਾੜੀਆਂ ਜੋ ਸੇਵਹਿ ਦਰ ਖੜੀਆਹ ॥ ਨਾਲ ਖਸਮੈ ਰੱਤੀਆਂ ਮਾਣਹਿ ਸੁਖ ਰਲੀਆਹ ॥ ਹੋਂਦੈ ਤਾਣ ਨਿਤਾਣੀਆ ਰਹਹਿ ਨਿਮਾਨੜੀਆਹ ॥ ਨਾਨਕ ਜਨਮ ਸਕਾਰਥਾ ਜੇ ਤਿਨ ਕੈ ਸੰਗ ਮਿਲਾਹ ॥ ੧ ॥ ਜਦ ਏਹ ਸ਼ਲੋਕ ਗੁਰੂ ਜੀ ਨੇ ਕਹਿਆ ਤਾਂ ਨੂਰਸ਼ਾਹ ਨੇ ਵਿਚਾਰ ਕੀਤੀ ਜੋ ਇਸਨੂੰ ਮਾਯਾ ਦਾ ਜਾਲ ਪਾਈਏ ਜੇ ਮਾਯਾ ਦਾ ਮੋਹ ਇਸਨੂੰ ਪਿਆ ਤਾਂ ਏਹ ਸਾਡੇ ਅਧੀਨ ਹੋ ਜਾਵੇਗਾ ਏਹ ਬਾਤ ਨੂਰਸ਼ਾਹ ਦੀ ਸੁਣਕਰ ਸਭ ਜਾ ਕੇ ਅਨੇਕ ਪ੍ਰਕਾਰ ਦੇ ਜਵਾਹਰ ਅਰ ਪਦਾਰਥ ਲੈ ਆਈਆਂ ਤੇ ਆਣਕਰ ਗੁਰੂ ਜੀ ਅੱਗੇ ਭੇਟ ਰਖੀਆਨੇ॥ ਤਾਂ ਗੁਰੂ ਜੀ ਸ਼ਬਦ ਕਹਿਆ ਰਾਗ ਤਿਲੰਗ ਮਹਲਾ ੧ ॥ ਇਆਨੜੀਏ ਮਾਨੜਾ ਕਾਇ ਕਰੇਇ ॥ ਆਪਨੜੇ ਘਰਿ ਹਰਿ ਰੰਗੋ ਕੀ ਨਾ ਮਾਣੇਹ ॥ ਸਹੁ ਨੇੜੈ ਧਨ ਕੰਮਲੀਏ ਬਾਹਰਿ ਕਿਆ ਢੂੰਢੇਹ॥ ਭੈ ਕੀਆ ਦੇਹ ਸਲਾਈਆਂ ਨੈਣੀ ਭਾਵ ਕਾ ਕਰ ਸੀਗਾਰੋ ॥ ਤਾਂ ਸੁਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧॥ ਇਆਣੀ ਬਾਲੀ ਕਿਆ ਕਰੈ ਜਾਂ ਧਨ ਕੰਤ ਨ ਭਾਵੈ॥ ਕਰਣ ਪਲਾਹ ਕਰੈ ਬਹੁਤੇਰੈ ਸਾਧਨ ਮਹਿਲ ਨ ਪਾਵੈ ॥ ਵਿਣ ਕਰਮਾਂ ਕਿਛੁ ਪਾਈਐ ਨਾਹੀਂ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀਂ ਸ਼ਹੁ ਪਾਈਐ ਨਾਹੀਂ ਭਈ ਕਾਮਣਿ ਇਆਣੀ ॥ ੨॥ ਜਾਇ ਪੁਛਹੁ ਸੁਹਾਗਣੀ ਵਾਹੈ ਕਿਨੀ ਬਾਤੀਂ ਸਹੁ ਪਾਈਐ ॥ ਜੋ ਕਿਛੁ ਕਰੈ ਸੁ ਭਲਾ ਕਰਿ ਮਾਨੀਐ ਹਿਕਮਤ ਹੁਕਮ ਚੁਕਾਈਐ ॥ ਜਾਕੈ ਪ੍ਰੇਮ ਪਦਾਰਥੁ ਪਾਈਐ ਤਉ ਚਰਣੀ ਚਿਤ ਲਾਈਐ॥ ਸਹੁ ਕਹੈ ਸੁ ਕੀਜੈ ਤਨ ਮਨੋ ਦੀਜੈ ਐਸਾ ਪਰਮਲ ਲਾਈਐ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀਂ ਸਹੁ ਪਾਈਐ॥੩॥ ਆਪ ਗਵਾਈਐ ਤਾਂ ਸਹੁ ਪਾਈਐ ਅਵਰ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨ ਲੇਖੈ ਕਾਮਣਿ ਨਉਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥ ਐਸੇ ਰੰਗ ਰਾਤੀ ਸਹਿਜ ਕੀ ਮਾਤੀ ਅਹਿਨਿਸ ਭਾਇ ਸਮਾਣੀ॥ ਸੁੰਦਰ ਸਾਇ ਸਰੂਪ ਬਿਚਖਣ ਕਹੀਐ ਸਾ ਸਿਆਣੀ ॥ ੪ ॥ ੧ ॥ ਜਦ ਏਹ ਸ਼ਬਦ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਉਨਾਂ ਕੁੱਤੀਆਂ ਤੇ ਛੱਤ੍ਰੀਆਂ ਦੇ ਖ਼ਾਵੰਦ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਇਸ ਪਦਾਰਥ ਦੀ ਧਰਮਸਾਲ ਬਨਾਓ ਆਏ ਸਾਧ ਸੰਤ ਦੀ ਸੇਵਾ ਕਰਿਆ ਕਰੋ ਨਿਰ ਅਭਿਮਾਨ ਹੋਵੋ ਮਨ ਨੀਵਾਂ ਕਰੋ ਸੱਤ ਨਾਮ ਦਾ ਜਾਪ ਕਰਿਆ ਕਰੋ ਤਾਂ ਤੁਸਾਡਾ ਭਲਾ ਹੋਵੇਗਾ ਜਾਂ ਸ੍ਰੀ ਬਾਬੇ ਜੀ ਇਹ ਬਚਨ ਕੀਤਾ ਤਾਂ ਉਨਾਂ ਔਰਤਾਂ ਦੇ ਭਰਤੇ ਭਾਈ ਬਾਲੇ ਜੀ ਦੇ ਚਰਨੀ ਆਇ ਲਗੇ ਕਹਿਓਨੇ ਹੇ ਸੰਤ ਸੀ ਤੁਸੀ ਦਇਆਲੂ ਹੋ ਜੀ ਧਰਮ ਮੂਰਤੀ ਹੋ ਜੀ ਸਾਨੂੰ ਬਖ਼ਸ਼ਾਵੋ ਜੀ ਤਾਂ ਭਾਈ ਬਾਲੇ ਨੇ ਕਹਿਆ ਜੀ ਸੰਤ ਨਰਮ ਚਿੱਤ ਹੈਨ ਤੁਸੀ ਉਨਾਂ ਅੱਗੇ ਪ੍ਰਾਰਥਨਾ ਕਰੋ ਜੀ ਤੁਸਾਡਾ ਭਲਾ ਹੋਵੇਗਾ ਤਾਂ ਓਹ ਸਭ ਫੇਰ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਹਾ ਭਾਈ ਸਿੱਖ ਹੋਵਹੁ ਉਨਾਂ ਮਨਜ਼ੂਰ ਕੀਤਾ ਤਾਂ ਗੁਰੂ ਨਾਨਕ ਜੀ ਕਹਜ਼ਾ ਉਠ ਭਾਈ ਬਾਲਾ ਵਾਹਿਗੁਰੂ ਕਹਿਕਰ ਇਸ ਦੇ ਸਿਰ ਉੱਪਰੋਂ ਘੜਾ ਲਾਹਿ ਲੈ ਅਤੇ ਵਾਹਿਗੁਰੂ

ਆਖਕੇ ਪਾਣੀ ਦੇ ਛਿੱਟੇ ਮਾਰਹੁ ਓਹ ਹੱਡੀਆਂ ਹੋ ਜਾਨਗੀਆਂ ਤਾਂ ਸ੍ਰੀ ਗੁਰੂ ਜੀ ਮੈਂ ਮਹਾਰਾਜਜੀ ਦਾ ਹੁਕਮ ਪਾਇਕੇ ਵਾਹਿਗੁਰੂਆਖ ਕੇ ਘੜਾ ਭੀ ਲਾਹ ਲਿਆ ਤੇ ਉਨਾਂ ਉੱਪਰ ਜਲ ਛਿਣਕਿਆ ਓਹ ਮਨੁੱਖ ਦੇਹ ਹੋ ਗਈਆਂ ਅਤੇ ਸਭਨਾਂ ਨੂੰ ਸਿੱਖ ਕੀਤਾ ਨਾਮ ਦਾ ਉਪਦੇਸ਼ ਦਿੱਤਾ ਲਗੇ ਸਭ ਗੁਰੂ ਗੁਰੂ ਜਪਣ ਧਰਮਸਾਲ ਬਣਵਾਈ ਗੁਰੂ ਜੀ ਕੇ ਸਿੱਖ ਹੋਏ ਤਾਂ ਨੂਰਸ਼ਾਹ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਿਆ ਜੀ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਉਸਨੂੰ ਨਾਮ ਦੇਕੇ ਸਿੱਖਣੀ ਬਣਾਯਾ ਤੇ ਨੂਰਸ਼ਾਹ ਨੂੰ ਬਚਨ ਕਹਿਆ ਕਿ ਜੋ ਸਾਡਾ ਸਿੱਖ ਏਥੇ ਆਵੇ ਅਤੇ ਸਾਡਾ ਨਾਮ ਲਵੇ ਉਸਨੂੰ ਕਿਸੇ ਤਰਾਂ ਦਾ ਦੁਖ ਨਾ ਦੇਣਾ ਤਾਂ ਫੇਰ ਨੂਰਸ਼ਾਹ ਨੇ ਕਹਿਆ ਜੀ ਆਪਦਾ ਸਿੱਖ ਛੱਡ ਕਰ ਜੇ ਆਪਦਾ ਕੂਕਰ ਆਵੇ ਤਾਂ ਉਸਦੀ ਵੀ ਪੂਜਾ ਹੋਵੇਗੀ ਸ੍ਰੀ ਗੁਰੂ ਜੀ ਉਨਾਂ ਲੋਕਾਂ ਨੂੰ ਸਿੱਖ ਕਰਕੇ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ॥

## ਅੱਗੇ ਸਾਖੀ ਇੱਕ ਜ਼ਿਮੀਂਦਾਰ ਭੂਮੀਏ ਨਾਲ ਹੋਈ

ਇੱਕ ਜ਼ਿਮੀਂਦਾਰ ਭੂਮੀਆ ਸੀ ਢੱਕੇ ਮੇਂ ਰਹਿੰਦਾ ਸੀ ਪਰ ਉਸਦਾ ਏਹ ਕੰਮ ਸੀ ਕਿ ਦਿਨੇ ਰਸਤੇ ਵਿੱਚ ਧਾੜਾ ਪਾਵਣਾ ਤੇ ਰਾਤ ਨੂੰ ਲੋਕਾਂ ਦੇ ਘਰ ਚੋਰੀ ਕਰਾਵਣੀ ਏਹ ਰੁਜ਼ਗਾਰ ਕਰਨਾ ਅਤੇ ਉਸ ਨਗਰੀ ਵਿੱਚ ਉਸ ਭੂਮੀਏ ਨੇ ਲੋਕਾਂ ਨੂੰ ਏਹ ਗੱਲ ਆਖੀ ਕਿ ਭਾਈ ਇਸ ਨਗਰੀ ਵਿੱਚ ਜੇ ਕੋਈ ਸਾਧ ਫ਼ਕੀਰ ਆਵੇ ਤਾਂ ਰਾਤ ਨਹੀਂ ਰਹਿਣ ਦੇਣਾ ਜੇ ਕੋਈ ਰਾਤ ਰਹਿਣ ਦੇਵੇਗਾ ਤਾਂ ਉਸਦਾ ਘਰ ਬਾਰ ਮੈਂ ਸਭ ਲੁੱਟ ਲਵਾਂਗਾ ਫੇਰ ਉਨਾਂ ਨਗਰਵਾਸੀਆਂ ਆਖਿਆ ਭਾਈ ਜੇ ਕੋਈ ਵਸਤੀ ਵੇਖਕੇ ਆਇ ਵੜੇ ਤਾਂ ਅਸੀ ਉਸਨੂੰ ਕੀ ਆਖੀਏ ਤਾਂ ਉਸ ਭੂਮੀਏ ਕਹਿਆ ਭਾਈ ਜੋ ਕੋਈ ਏਥੇ ਰਾਤ ਰਹਿਣ ਵਾਸਤੇ ਆਵੇ ਸੁ ਉਸਨੂੰ ਤੁਸੀ ਮੇਰੇ ਘਰ ਭੇਜ ਦੇਨਾ ਏਹ ਉਸ ਜ਼ਿਮੀਂਦਾਰ ਨੇ ਓਨਾਂ ਲੋਕਾ ਨੂੰ ਕਹਿਕੇ ਅਪਨੇ ਘਰ ਮੇਂ ਇਕ ਧਰਮਸਾਲ ਬਣਵਾਈ ਅਤੇ ਅੱਠੇ ਪਹਿਰ ਲੰਗਰ ਪਕਦਾ ਰਹਿਆ ਕਰੇ ਤੇ ਜੋ ਕੋਈ ਉਸਦੇ ਘਰ ਆਵੇ ਸੋ ਪਰਸ਼ਾਦ ਖਵਾਏ ਬਗ਼ੈਰ ਨਾ ਜਾਣ ਦੇਵੇ ਤਾਂ ਸ੍ਰੀ ਗੁਰੂ ਨਾਨਕਦੇਵ ਜੀ ਜੀਵਾਂਦਾ ਉਧਾਰ ਕਰਦੇ ਕਰਦੇ ਇਕ ਦਿਨ ਓਸੇ ਗਿਰਾਂ ਵਿੱਚ ਜਾਇ ਪਹੁਚੇ ਤਾਂ ਇਕ ਭਲੇ ਆਦਮੀ ਦੇ ਅਸਥਾਨ ਉੱਪਰ ਜਾਇ ਬੈਠੇ ਤਾਂ ਓਨਾਂ ਲੋਕਾਂ ਨੇ ਇਕੱਠੇ ਹੋਇ ਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਕਹਿਓਨੇ ਹੇ ਨਾਥ ਜੀ ਏਥੇ ਆਪ ਨਾ ਬੈਠੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜੀ ਵਸਤੀ ਵੇਖਕਰ ਹਰਇਕ ਨੇ ਆਉਣਾ ਹੈ ਕਿਉਂ ਜੋ ਉਜਾੜ ਵਿੱਚ ਤਾਂ ਕੋਈ ਨਾਹੀਂ ਬੈਠਦਾ ਤਾਂ ਉਨਾਂ ਆਖਿਆ ਹੇ ਸਾਧ ਜੀ ਏਸ ਜਗਹ ਦਾ ਜੋ ਸਰਦਾਰ ਹੈ ਉਸਦਾ ਏਹ ਹੁਕਮ ਹੈ ਜੀ ਕਿ ਜੋ ਸਾਧ ਫ਼ਕੀਰ ਏਥੇ ਆਵੇ ਸੋ ਉਸਨੂੰ ਮੇਰੇ ਘਰ ਭੇਜ ਦੇਨਾ ਤੇ ਤੁਸਾਂ ਕਿਸੇ ਨੂੰ ਪਾਸ ਬੈਠਣ ਨਹੀਂ ਦੇਣਾ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀ ਉਸੇ ਦੇ ਘਰ ਚਲ ਬੈਠਿਏਂਗੇ ਤਾਂ ਗੁਰੂ ਜੀ ਮੈਂ ਭੀ ਤੇ ਮਰਦਾਨੇ ਭੀ ਹੱਥ ਜੋੜਕੇ ਆਖਿਆ ਚਲੋ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਓਥੋਂ ਉਠਕਰ ਓਸ ਭੂਮੀਏ ਦੇ ਘਰ ਜਾਇ ਬੈਠੇ ਤਾਂ ਉਸ ਜ਼ਿਮੀਂਦਾਰ ਭੂਮੀਏ ਨੂੰ ਖ਼ਬਰ

ਹੋਈ ਕਿ ਸਾਧ ਤਿੰਨ ਪਰਮੇਸ਼ਰ ਦੇ ਪਿਆਰੇ ਏਥੇ ਆਏ ਹੈਨ ਤਾਂ ਓਹ ਭੂਮੀਆ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਿਆ ਤਾਂ ਗੁਰੂ ਜੀ ਕਰਿਆ ਆਉ ਭਾਈ ਸਿੱਖਾ ਤੇਰਾ ਪਰਮੇਸ਼ਰ ਭਲਾ ਕਰੇ ਤਾਂ ਉਸ ਭੂਮੀਏ ਹੱਥ ਜੋੜ ਕਰ ਬੇਨਤੀ ਕਰੀ ਗ਼ਰੀਬਨਿਵਾਜ਼ ਜੀ ਪ੍ਰਸਾਦ ਤਿਆਰ ਹੈ ਆਪ ਚਲਕੇ ਛਕੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਪ੍ਰਸਾਦ ਵੀ ਕਰ ਲੇਵਾਂਗੇ ਤਾਂ ਸ੍ਰੀ ਗੁਰੂ ਜੀ ਘਟ ਘਟ ਦੀ ਜਾਨਣਹਾਰੇ ਪਰ ਬਾਹਰਲੇ ਦਿਲੋਂ ਉਸ ਪਾਸੋਂ ਕਹਾਯਾ ਤੇ ਫੇਰ ਗੁਰੂ ਜੀ ਉਸ ਨੂੰ ਪੁੱਛਿਆ ਸੁਣ ਭਾਈ ਸਿੱਖਾ ਏਹ ਜੋ ਲੰਗਰ ਅੱਠੇ ਪਹਿਰ ਤੇਰੇ ਘਰ ਲਗਾ ਰਹਿੰਦਾ ਹੈ ਸੋ ਭਾਈ ਸਿੱਖਾ ਤੂੰ ਕਿਰਤ ਕੀ ਕਰਦਾ ਹੈਂ ਤਾਂ ਉਸ ਭੂਮੀਏ ਸ੍ਰੀ ਗੁਰੂ ਜੀ ਕਾ ਦਰਸ਼ਨ ਕੀਤਾ ਦਰਸ਼ਨ ਦੇ ਫਲ ਕਰ ਉਸਦੀ ਬੁੱਧਿ ਨਿਰਮਲ ਹੋਇ ਆਈ ਤਾਂ ਉਸਨੇ ਆਪਨੀ ਕਿਰਤ ਸੱਚ ਸੱਚ ਗੁਰੂ ਜੀ ਦੇ ਅੱਗੇ ਦਸ ਦਿੱਤੀ ਹੇ ਦੀਨਦਿਆਲ ਜੀ ਮੇਰੀ ਕਿਰਤ ਏਹ ਹੈ ਜੀ ਕਿ ਦਿਨ ਨੂੰ ਮੈਂ ਰਾਹ ਮਾਰਦਾ ਹਾਂ ਤੇ ਰਾਤ ਨੂੰ ਮੈਂ ਚੋਰ ਲਾਂਵਦਾ ਹਾਂ ਜਦ ਉਸਨੇ ਏਹ ਗੱਲ ਆਖੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੇਰਾ ਪ੍ਰਸਾਦ ਅਸੀ ਨਾਹੀਂ ਖਾਦੇ ਤਾਂ ਓਸ ਭੂਮੀਏ ਨੇ ਅਰਜ਼ ਕੀਤੀ ਹੇ ਮਿਹਰਬਾਨ ਜੀ ਜੇ ਆਪ ਕੁਛ ਮੂੰਹ ਨਾ ਪਾਓਗੇ ਤਾਂ ਮੇਰਾ ਭਲਾ ਕਿਉਂ ਕਰ ਹੋਸੀ ਤਾਂ ਗੁਰੂ ਜੀ ਕਹਿਆ ਭਾਈ ਜਾਂ ਤੂੰ ਏਹ ਕਿਰਤ ਛੱਡੇਂਗਾ ਤੇ ਕੋਈ ਧਰਮ ਦੀ ਕਿਰਤ ਕਰੇਂਗਾ ਤਾਂ ਅਸੀ ਪ੍ਰਸਾਦ ਖਾਵਾਂਗੇ ਅਤੇ ਭੂਮੀਆ ਦੇਵਣ ਵਾਲਾ ਤਾਂ ਸਬਸ ਨੂੰ ਪਰਮੇਸ਼ਰ ਹੈ ਤਾਂ ਫੇਰ ਭੂਮੀਏ ਕਹਾ ਜੀ ਹੋਰ ਜੋ ਕੁਛ ਕਹੋਗੇ ਸੋਈ ਮੈਂ ਮੰਨਾਂਗਾ ਜੀ ਪਰ ਏਹ ਕਿਰਤ ਮੇਰੇ ਪਾਸੋਂ ਛੁਟਣੀ ਨਾਹੀਂ ਜੀ ਅਰ ਪਿੱਛੇ ਭੀ ਏਹੋ ਕਿਰਤ ਮੇਰੇ ਪਿਉ ਦਦੇ ਥੀਂ ਹੁੰਦੀ ਆਈ ਹੈ ਤਾਂ ਗੁਰੂ ਜੀ ਕਹਿਆ ਭਾਈ ਏਸਨੇ ਸੱਚੋ ਹੀ ਸੱਚ ਆਖ ਦਿੱਤਾ ਹੈ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਏਹ ਤੁਕ ਆਖੀ॥

ਏਹ ਸਚ ਸਭਨਾਂ ਕਾ ਖਸਮ ਹੈ ਜਿਸ ਬਖਸੇ ਤਿਸ ਦੇਇ॥

ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿੱਖਾ ਜੇ ਤੂੰ ਅਸਾਡੇ ਤਿੰਨ ਬਚਨ ਮੰਨੇਂ ਤਾਂ ਅਸੀ ਤੇਰਾ ਪ੍ਰਸਾਦ ਕਰੀਏਂਗੇ ਤਾਂ ਉਸਨੇ ਕਹਿਆ ਗ਼ਰੀਬਨਿਵਾਜ਼ ਜੀ ਹੋਰ ਜੋ ਤੁਸੀ ਕਹੋਗੇ ਸੋ ਮੈਂ ਮੰਨਾਂਗਾ ਜੀ ਤਾਂ ਗੁਰੂ ਜੀ ਕਹਿਆ ਸੁਣ ਭਾਈ ਸਿੱਖਾ ਇਕ ਤਾਂ ਤੂੰ ਸੱਚ ਬੋਲਿਆ ਕਰ ਦੂਜਾ ਜਿਸਦਾ ਲੂਣ ਖਾਣਾ ਉਸਦਾ ਬੁਰਾ ਨਹੀਂ ਕਰਨਾ ਅਰ ਤੀਜੇ ਗ਼ਰੀਬ ਮਾਰ ਨਹੀਂ ਕਰਨੀ ਤਾਂ ਉਸ ਭੂਮੀਏ ਏਹ ਗੱਲ ਸੁਣ ਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਆਖਿਆ ਜੀ ਏਹ ਤਿੰਨੇ ਬਚਨ ਮੈਂ ਮਨਜ਼ੂਰ ਕੀਤੇ ਤਾਂ ਸ੍ਰੀ ਗੁਰੂ ਜੀ ਨੇ ਸੱਚ ਦੇ ਪ੍ਰਥਾਇ ਇਕ ਪਉੜੀ ਆਖੀ॥

ਸੱਚਾ ਸਾਹਿਬ ਏਕ ਤੂੰ ਜਿਨ ਸੱਚੋ ਸੱਚ ਵਰਤਾਇਆ॥ ਜਿਸ ਤੂੰ ਦੇਹਿ ਤਿਸ ਮਿਲੈ ਸੱਚ ਤਾਂ ਤਿਨੀ ਸਚ ਕਮਾਇਆ॥ ਸਤਿਗੁਰੂ ਮਿਲਿਐ ਸਚ ਪਾਇਆ॥ ਜਿਸਕੈ ਹਿਰਦੈ ਸਚ ਵਸਾਇਆ॥ ਮੂਰਖ ਸੱਚ ਨ ਜਾਣਨੀ ਮਨਮੁਖੀ ਜਨਮ ਗਵਾਇਆ॥ ਵਿਚ ਦੁਨੀਆ ਕਾਹੇ ਆਇਆ॥

ਤਾਂ ਗੁਰੂ ਨਾਨਕ ਜੀ ਕਹਿਆ ਹੇ ਭੂਮੀਆ ਏਹ ਸੱਚ ਬੋਲਣਾ ਤਾਂ ਪਰਵਾਨ ਹੁੰਦਾ ਹੈ ਜਾਂ ਏਹ ਰਹਿਤਾਂ ਧਾਰੇ ਤਾਂ ਭੂਮੀਏ ਕਹਿਆ ਜੀ ਕੇਹੜੀਆਂ ਰਹਿਤਾਂ ਹੈਨ ਸੋ ਕਹੋ ਜੀ॥

ਰਾਗ ਆਸਾ ਮਹਲਾ ੧

॥ ਸੱਚ ਤਾਂ ਪਰ ਜਾਣੀਐ ਜਾਂ ਰਿਦੇ ਸੱਚਾ ਹੋਇ ॥ ਕੂੜ ਕੀ ਮਲ ਉਤਰੈ ਤਨ ਕਰੈ ਹੱਛਾ ਧੋਇ । ਸੱਚ ਤਾਂ ਪਰ ਜਾਣੀਏ ਜਾਂ ਸੱਚ ਧਰੇ ਪਿਆਰ॥ਨਾਉ ਸੁਣ ਮਨ ਰਹਸੀਏ ਤਾਂਪਾਏ ਮੋਖਦੁਆਰ ॥ਸੱਚ ਤਾਂ ਪਰ ਜਾਣੀਏ ਜਾਂ ਜੁਗਤ ਜਾਣੈ ਜੀਉ॥ਧਰਤ ਕਾਯਾਂ ਸਾਧ ਕੈ ਵਿਚ ਦੇਇ ਕਰਤਾ ਬੀਉ॥ਸੱਚ ਤਾਂ ਪਰ ਜਾਣੀਐ ਜਾਂ ਸਿਖ ਸੱਚੀ ਲੇਇ॥ਦਇਆ ਜਾਣੈਜੀਅ ਕੀ ਕਛੁ ਪੁੰਨਦਾਨ ਕਰੇਇ॥ਸੱਚ ਤਾਂ ਪਰ ਜਾਣੀਐ ਜਾਂ ਆਤਮ ਤੀਰਥ ਕਰੇ ਨਿਵਾਸ॥ਸਤਿਗੁਰੂ ਨੋ ਪੁਛਕੈ ਬਹਿ ਰਹੈ ਕਰੇ ਨਿਵਾਸ॥ਸੱਚ ਸਭਨਾਂ ਹੋਇ ਦਾਰੂ ਪਾਪ ਕਢੈ ਧੋਇ॥ਨਾਨਕ ਵਖਾਣੈ ਬੇਨਤੀ ਜਿਨ ਸੱਚ ਪੱਲੈ ਹੋਇ ॥ ੧ ॥ਏਹ ਸ਼ਲੋਕ ਸ੍ਰੀ ਗੁਰੂ ਨਾਨਕ ਜੀਦੀ ਰਸਨਾ ਤੇ ਸ੍ਰਵਣ ਕਰਕੇ ਭੂਮੀਏ ਨੇ ਕਹਿਆ ਹੇ ਸੰਤ ਜੀ ਜੋ ਆਪ ਕੇ ਬਚਨ ਮੈਂ ਮੱਨ ਲਏ ਤਾਂਗੁਰੂ ਜੀ ਬਹੁਤ ਤਗੀਦ ਕੀਤੀ ਭੂਮੀਏ ਬਚਨ ਦਿੱਤਾ ਤਾਂ ਗੁਰੂ ਨਾਨਕ ਜੀ ਕਹਾ ਭਾਈ ਸਿੱਖ ਜੋ ਤੈਂ ਪਿੱਛੇ ਕਰਮ ਕੀਤੇ ਹੈਨ ਸੋ ਭੀ ਤੇਰੇ ਬਖ਼ਸ਼ੇ ਹੈਨ ਤੇ ਜੋ ਹੁਣ ਕਰਮ ਕਰਦਾ ਹੈਂ ਸੋ ਭੀ ਬਖ਼ਸ਼ੇ ਹੈਂ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਅਸੀ ਤੇਰਿਆਂ ਅਮਲਾਂ ਦੇ ਜ਼ਾਮਨ ਹੋਵਾਂਗੇ ਪਰੰਤੂ ਤਿੰਨੇ ਬਚਨ ਜ਼ਰੂਰ ਮੰਨਣੇ ਤਾਂ ਉਸ ਸਿੱਖ ਨੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਨੇ ਉਸਦੇ ਡੇਰੇ ਪਰਸਾਦਿ ਪਾਯਾ ਤਾਂ ਗੁਰੂਜੀ ਉਸਦੇ ਡੇਰੇ ਪੰਜ ਦਿਨ ਰਹੇ ਉਸ ਸਿੱਖ ਭੂਮੀਏ ਬਹੁਤ ਸੇਵਾ ਕੀਤੀ ਤਾਂ ਗੁਰੂ ਨਾਨਕ ਜੀ ਉਸ ਨੂੰ ਖ਼ੁਸ਼ੀ ਕਰਕੇ ਓਥੋਂ ਚਲਦੇ ਰਹੇ ਤਾਂ ਪਿੱਛੋਂ ਉਸਨੇ ਵਿਚਾਰਿਆ ਭਾਈ ਮੈਂ ਹੁਣ ਕਿਸ ਜੀਵਣੇ ਤੇ ਪਾਪ ਕਰਦਾ ਹਾਂ ਇਕ ਤਾਂ ਮੈਨੂੰ ਸਾਧੂ ਕਾ ਸੰਗ ਭਯਾ ਹੈ ਦੂਸਰਾ ਸਤਿ ਗੁਰੂ ਦਾ ਦਰਸ਼ਨ ਹੋਯਾ ਹੈ ਏਹ ਚਿੰਤਾ ਕਰੇ ਤੇ ਇਕ ਦਿਨ ਉਸ ਭੂਮੀਏ ਮਨ ਵਿਚ ਵਿਚਾਰ ਕੀਤੀ ਭਾਈ ਹੁਣ ਮੈਂ ਕਿਸੇ ਰਾਜੇ ਦਾ ਭੰਡਾਰ ਭੰਨਕੇ ਪਦਾਰਥ ਲਿਆਵਾਂ ਨਾਲੇ ਆਪ ਖਾਵਾਂ ਨਾਲੇ ਫ਼ਕੀਰਾਂ ਨੂੰ ਖੁਲਾਵਾਂਗਾ ਏਹ ਉਸਨੇ ਵਿਚਾਰ ਕਰਕੇ ਬਹੁਤ ਹੱਛੇ ਕਪੜੇ ਕੱਢੇ ਅਤੇ ਇਸ਼ਨਾਨਕਰਕੇਪੁਸ਼ਾਕ ਪਹਿਰਨਕਰੀ ਔਰ ਕੜਾ ਕੰਠਾ ਕੁੰਡਲ ਮੋਤੀ ਜ੍ਵਾਹਰ ਪਹਿਰਨ ਕਰੇ ਸੀਸ ਤੇ ਦਸਤਾਰ ਸਜਾਈ ਜਦ ਚਾਰ ਘੜੀਆਂ ਰਾਤ ਗਈ ਤਾਂ ਓਹ ਸਿੱਖ ਰਾਜਾ ਦੇ ਦਰਵਾਜ਼ੇ ਉਪੱਰ ਜਾਇਖੜਾ ਹੂਆ ਜਾਂ ਓਹ ਅੰਦਰ ਨੂੰ ਚਲਿਆ ਤਾਂ ਚੌਕੀਦਾਰ ਨੇ ਕਹਾ ਭਾਈ ਤੂੰ ਕੌਣ ਹੈਂ ਜੋ ਇਸਵਕਤਤੂੰ ਰਾਜਾ ਦੇ ਅੰਦਰ ਜਾਂਦਾ ਹੈਂ ਤਾਂ ਉਸ ਭੂਮੀਏ ਮਨ ਵਿਚ ਵਿਚਾਰ ਕੀਤੀ ਜੋ ਭਾਈ ਮੈਨੂੰ ਗੁਰੂ ਜੀਕਾਹੁਕਮ ਹੈ ਕਿ ਹੁਣ ਸੱਚ ਬੋਲਣਾ ਤੇ ਹੁਣ ਤਾਂ ਭਾਵੇਂ ਮੈਂ ਮਾਰਿਆ ਹੀਜਾਵਾਂ ਤੇ ਭਾਵੇਂ ਬਚ ਰਹਾਂ ਪਰਮੈਂ ਤਾਂ ਝੂਠ ਨਹੀਂ ਕਹਿਣਾ ਤਾਂ ਭੂਮੀਏ ਕਹਾ ਭਾਈ ਮੈਂ ਚੋਰ ਹਾਂ ਤਾਂ ਓਨਾਂ ਦਰਵਾਨਾਂਕਹਿਆਭਾਈ ਤੂੰ ਕੋਈ ਆਪਣਾ ਹੀ ਹੈਂ ਤੇ ਅਸਾਂਨੂੰ ਹਸਦਾ ਹੈਂ ਤਾਂ ਦਰਵਾਨਾਂ ਕਹਜ਼ਾ ਭਾਈ ਜੇ ਏਹ ਚੋਰ ਹੁੰਦਾ ਤਾਂ ਆਪਨੇ ਮੂੰਹੋ ਕਿਉਂ ਕਹਿੰਦਾ ਜੋ ਮੈਂ ਚੋਰ ਹਾਂ ਏਹ ਵਿਚਾਰਕੇ ਦਰਵਾਨਾਂ ਕਹਿਆ ਜਾਹ ਭਾਈ ਜੀ ਤੂੰ ਰਾਜਾ ਦਾ ਸਨਬੰਧੀ ਹੈਂ ਤਾਂ ਓਹ ਸਿੱਖ ਰਾਜਾ ਦੇ ਅੰਦਰ ਜਾਇਵੜਿਆ ਤਾਂ ਦੇਖਦਾ ਦੇਖਦਾ ਜੋ ਖ਼ਾਸ ਤੋਸੇਖ਼ਾਨਾ ਸੀ ਉਸਦੇ ਅੰਦਰ ਜਾਇ ਬੈਠਾ ਤਾਂ ਉਸ ਸਿੱਖ ਨੇ ਹੀਰੇ ਮੋਤੀ ਜੁਵਾਹਰ ਤੇ ਮੋਹਰਾਂ ਏਹ ਚੀਜ਼ਾਂ ਇਕੱਤ੍ਰ ਕਰਕੇ ਪੰਡ ਬੱਧੀ ਤਾਂ ਫੇਰ ਉਸ ਸਿੱਖ ਦੀ ਨਜ਼ਰ ਪਈ ਇਕ ਸ੍ਵਰਨ

ਦੀ ਰਕੇਬੀ ਆਲੇ ਦੇ ਵਿੱਚ ਪਈ ਹੋਈ ਸੀ ਜਾਂ ਉਸਨੇ ਉਸਨੂੰ ਹੱਥ ਪਾਇਆ ਤੇ ਉਸਦੇ ਵਿਚ ਵੇਖਿਆ ਕੁਛ ਬਰੀਕ ਕੁੱਟੀ ਹੋਈ ਚੀਜ਼ ਹੈ ਉਸਦੀਆਂ ਉਂਗਲੀਆਂ ਨਾਲ ਓਹ ਚੀਜ਼ ਲਗੀ ਤੇ ਉਸਨੇ ਜ਼ਬਾਨ ਨੂੰ ਲਾਯਾ ਤੇ ਨਿਮਕ ਦਾ ਸੁਵਾਦ ਆਯਾ ਤਾਂ ਉਸਨੇ ਮਨ ਮੇਂ ਕਹਿਆ ਭਾਈ ਮੈਨੂੰ ਸੰਤਾਂ ਦੀ ਆਗਿਆ ਹੈ ਕਿ ਲੂਣ ਖਾਕੇ ਬੁਰਾ ਨਾਂਹੀਂ ਮੰਗਨਾ ਤੇ ਓਹ ਰਾਜਾਦਾ ਚੂਰਨ ਸੀ ਜੇਹੜਾ ਉਸਦੇ ਮੂੰਹ ਵਿਚ ਪਿਆ ਸੀ ਤਾਂ ਓਹ ਸਿੱਖ ਖ਼ਾਲੀ ਆਪਣੇ ਘਰ ਨੂੰ ਉਠ ਆਯਾ ਜਾਂ ਸਵੇਰ ਹੋਈ ਤਾਂ ਸਾਰੇ ਰੌਲਾ ਹੋਇ ਰਹਿਆ ਕਿ ਰਾਜੇ ਦਾ ਭੰਡਾਰ ਭੱਜਾ ਜਦ ਰਾਜੇ ਜਾਇਕਚ ਦੇਖਿਆ ਤਾਂ ਪਦਾਰਥ ਸਭ ਹੈਨ ਪੰਡ ਬੱਧੀ ਹੋਈ ਹੈ ਤੇ ਗਈ ਇਕ ਕਉਡੀ ਭੀ ਨਹੀਂ ਜਾਂ ਸਭ ਚੀਜ਼ ਦੀ ਤਲਾਸ਼ੀ ਕੀਤੀ ਤਾਂ ਦੇਖਨ ਤਾਂ ਹਿਕ ਰੱਤੀ ਚੂਰਨ ਗਿਆ ਹੈ ਤਾਂ ਰਾਜੇ ਨੂੰ ਬੜੀ ਚਿੰਤਾ ਹੋਈ ਕਿ ਹੇ ਪਰਮੇਸ਼ਰ ਏਹ ਕਿਆ ਹੋਯਾ ਹੈ ਕਿ ਮੇਰੇ ਭੰਡਾਰ ਵਿਚੋਂ ਚੋਰ ਖ਼ਾਲੀ ਗਿਆ ਤਾਂ ਰਾਜੇ ਨੇ ਦਰਵਾਨਾਂ ਨੂੰ ਪੁਛਿਆ ਭਾਈ ਸੱਚ ਦੱਸੋ ਜੋ ਰਾਤ ਨੂੰ ਕੌਣ ਏਥੇ ਆਯਾ ਹੈ ਤਾਂ ਉਨਾਂ ਦਰਵਾਨਾਂ ਨੇ ਅਰਜ਼ ਕੀਤੀ ਹੇ ਰਾਜਾਧਿਰਾਜ ਇੱਕ ਆਦਮੀ ਬੜਾ ਭਲਾ ਮਾਨਸ ਚੰਗੇ ਬੱਸਤ੍ਰ ਪਹਿਰੇ ਹੋਏ ਔਰ ਜ਼ੇਵਰ ਪਿਆ ਹੂਆ ਹੈ ਚਾਰ ਘੜੀਆਂ ਰਾਤ ਗਈ ਓਹ ਆਪਕੇ ਦਰਵਾਜ਼ੇ ਦੇ ਅੰਦਰ ਜਾਣ ਲਗਾ ਹੈ ਤਾਂ ਅਸਾਂ ਉਸਨੂੰ ਪੁੱਛਿਆ ਭਾਈ ਤੂੰ ਕੌਣ ਹੈਂ ਇਸ ਵਕਤ ਅੰਦਰ ਜਾਦਾ ਹੈਂ ਤਾਂ ਉਸਨੇ ਕਹਿਆ ਭਾਈ ਮੈਂ ਚੋਰ ਹਾਂ ਤਾਂ ਅਸਾਂ ਕਹਿਆ ਭਾਈ ਤੂੰ ਕੋਈ ਆਪਣਾ ਹੈਂ ਤੇ ਸਾਨੂੰ ਹਸਦਾ ਹੈਂ ਸੋ ਗ਼ਰੀਬ ਨਿਵਾਜ਼ ਜੀ ਅਸਾਂ ਕਹਿਆ ਜੀ ਜਾਹ ਸੋ ਓਹ ਅੰਦਰ ਲੰਘ ਆਯਾ ਹੈ ਜੀ ਅਤੇ ਰਾਜਾ ਜੀ ਹੋਰ ਤਾਂ ਕੋਈ ਨਹੀਂ ਆਯਾ ਤਾਂ ਰਾਜੇ ਨੇ ਹੁਕਮ ਦਿੱਤਾ ਭਾਈ ਉਸ ਆਦਮੀ ਦੀ ਤਲੈਸ਼ ਕਰੋ ਤਾਂ ਓਹ ਦਰਵਾਨ ਉਸਦੀ ਤਲੈਸ਼ ਲੱਗੇ ਕਰਨ ਓਹ ਕਿਤੇ ਨਾਹੀਂ ਮਿਲਿਆ ਤਾਂ ਫੇਰ ਰਾਜੇ ਹੁਕਮ ਦਿੱਤਾ ਭਾਈ ਢੰਡੋਰਾ ਫੇਰੋ ਕਿ ਜੋ ਚੋਰ ਹੈ ਸੋ ਮੈਨੂੰ ਆਇ ਮਿਲੇ ਤਾਂ ਮੈਂ ਖੜੋਤੀ ਪਾਤਸ਼ਹੀ ਉਸਨੂੰ ਦੇਵਾਂਗਾ ਏਹ ਰਾਜਾ ਦਾ ਹੁਕਮ ਲੈਕੇ ਦਰਵਾਨਾਂ ਤਿੰਨ ਦਿਨ ਢੰਡੋਰਾ ਫੇਰਿਆ ਪਰ ਚੋਰ ਰਾਜਾ ਨੂੰ ਮਿਲਿਓ ਨਾਹੀਂ ਤਾਂ ਰਾਜੇ ਖ਼ਫ਼ਾ ਹੋਕੇ ਕਹਿਆ ਕਿ ਜੋ ਬਦਮਾਸ਼ ਔਰ ਨਕੰਮਾ ਹੋਵੇ ਉਸਨੂੰ ਪਕੜੋ ਮਾਰੋ ਜਾਂ ਰਾਜੇ ਦੀ ਆਗਿਆ ਹੋਈ ਤਾਂ ਲੱਗੇ ਗ਼ਰੀਬਾਂ ਨੂੰ ਮਾਰਨ ਏਹ ਗੱਲ ਸਾਰੇ ਫੈਲ ਗਈ ਤਾਂ ਉਸ ਸਿੱਖ ਨੇ ਕਹਿਆ ਭਾਈ ਮੈਨੂੰ ਗੁਰੂ ਜੀ ਕਾ ਹੁਕਮ ਹੈ ਜੋ ਗ਼ਰੀਬ ਮਾਰ ਨਹੀਂ ਕਰਨੀ ਤੇ ਹੁਣ ਤਾਂ ਏਹ ਮੇਰੇ ਪਿੱਛੇ ਗ਼ਰੀਬ ਮਾਰੀਦੇ ਹੈਂ ਸੋ ਹੁਣ ਮੈਂ ਰਾਜਾ ਨੂੰ ਜਾਇ ਮਿਲਦਾ ਹਾਂ ਭਾਵੇਂ ਮੈਨੂੰ ਮਾਰੇ ਤੇ ਭਾਵੇਂ ਮੈਨੂੰ ਛੱਡੇ ਤਾਂ ਉਸ ਚੋਰ ਨੇ ਰਾਜਾ ਨੂੰ ਜਾਇ ਕਰ ਕਹਿਆ ਹੇ ਰਾਜਾ ਜੀ ਇਨਾਂ ਗ਼ਰੀਬਾਂ ਨੂੰ ਤੂੰ ਛੋਡ ਦੇਹ ਕਿਉਂ ਜੋ ਤੇਰਾ ਚੋਰ ਮੈਂ ਹਾਂ ਜੋ ਤੂੰ ਪੁੱਛਣਾ ਹੈ ਸੋ ਮੈਨੂੰ ਪੁਛਲੈ ਮੈਂ ਉੱਤ੍ਰ ਦੇਵਾਂਗਾ ਜਦ ਰਾਜਾ ਨੇ ਏਹ ਸੁਣਿਆ ਤਾਂ ਸਭ ਲੋਕ ਛਡ ਦਿੱਤੇ ਤਾਂ ਉਸਨੂੰ ਪੁੱਛਿਆ ਭਾਈ ਸਿੱਖਾ ਤੂੰ ਮੈਨੂੰ ਏਹ ਦੱਸ ਜੋ ਮੇਰੇ ਤੋਸ਼ੇ ਖ਼ਾਨੇ ਵਿੱਚੋਂ ਤੂੰ ਖ਼ਾਲੀ ਕਿਉਂ ਗਿਆ ਹੈਂ ਉਸ ਸਮੇ ਤੇਰੇ ਮਨ ਵਿਚ ਕਿਆ ਆਈ ਸੀ ਤਾਂ ਉਸ ਭੂਮੀਏ ਸਿੱਖ ਨੇ ਆਖਿਆ ਸੁਣੋ ਰਾਜਾ ਜੀ ਮੈਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਉਸ ਰਾਜਾ ਨੇ ਕਹਾ ਭਾਈ ਸਿੱਖਾ ਉਸ ਗੁਰੂ ਦੀ ਕਿਆ ਨਿਸ਼ਾਨੀ ਹੈ ਤਾਂ ਉਸ ਭੂਮੀਏ ਸਿੱਖ ਨੇ ਆਪਣੀ

ਸਭ ਹਕੀਕਤ ਸ੍ਰੀ ਗੁਰੂ ਨਾਨਕ ਜੀ ਦੇ ਮਿਲਣ ਦੀ ਤੇ ਤਿੰਨ ਬਚਨ ਸੰਨਣ ਦੀ ਸੈ ਪੂਰਨ ਕਥਾ ਸੁਣਾਈ ਜਦ ਉਸ ਰਾਜਾ ਨੇ ਗੁਰੂ ਜੀ ਦੀ ਸਭ ਹਕੀਕਤ ਸੁਣੀ ਤਾਂ ਬੜਾ ਪ੍ਰਸੰਨ ਹੋਯਾ ਬਹੁਤ ਬਿਗਸਿਆ ਅਤੇ ਕਹਿਆ ਸਿੱਖਾ ਤੂੰ ਧੰਨ ਹੈਂ ਤੇ ਧੰਨ ਤੇਰਾ ਗੁਰੂ ਹੈ ਜਿਸਨੇ ਤੈਨੂੰ ਏਹ ਉਪਦੇਸ਼ ਦੀਆ ਹੈ ਅਤੇ ਧੰਨ ਤੇਰੀ ਪ੍ਰਤੀਤ ਹੈ ਜੋ ਤੂੰ ਸਾਧ ਕੇ ਬਚਨਾਂ ਉਪੱਰ ਨਿਸਚਾ ਕੀਤਾ ਹੈ ਤੂੰ ਮੇਰੇ ਸਿਰ ਵਜ਼ੀਰਾਂ ਦਾ ਵਜ਼ੀਰ ਹੋਇਓਂ ਤਾਂ ਰਾਜੇ ਨੇ ਉਸ ਸਿੱਖ ਨੂੰ ਸਿਰੋਪਾਉ ਦੇ ਕਰ ਆਪਨਾ ਵਜ਼ੀਰ ਬਨਾਇਆ ਜਦ ਫੇਰ ਕਿਤਨੇਕ ਦਿਨ ਹੋਏ ਤਾਂ ਰਾਜੇ ਨੇ ਉਸ ਸਿੱਖ ਨੂੰ ਆਖਿਆ ਭਾਈ ਸਿੱਖਾ ਤੂੰ ਮੈਨੂੰ ਆਪਨਾ ਸਿੱਖ ਕਰ ਤਾਂ ਓਸ ਸਿੱਖ ਨੇ ਕਹਿਆ ਰਾਜੀ ਅਜੇ ਤਾਂ ਮੈਂ ਹੀ ਸਿੱਖ ਹੋਵਣ ਨੂੰ ਫਿਰਦਾ ਹਾਂ ਤੇ ਮੈਂ ਧੁਆਨੂੰ ਸਿੱਖ ਕਿਸਤਰਾਂ ਕਰਾਂ ਪਰ ਹੇ ਰਾਜਾ ਜੀ ਜੇ ਤੂੰ ਸਿੱਖ ਹੋਣਾ ਹੈ ਤਾਂ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਧਰਮਸਾਲਾ ਬਣਵਾਉ ਪਰ ਭਾਉਨੀ ਸਹਿਤ ਆਏ ਸਿੱਖ ਸੰਤ ਦੀ ਸੇਵਾ ਕਰ ਇਸਕਰਨੀ ਤੇ ਤੇਰਾ ਭਲਾ ਹੋਵੇਗਾ ਅਤੇ ਗੁਰੂ ਨਾਨਕ ਜੀ ਭੀ ਤੈਨੂੰ ਆਪ ਦਰਸ਼ਨ ਦੇਣਗੇ ਕਿਉਂ ਜੋ ਓਹ ਘਟਘਟ ਕੀ ਜਾਨਣਵਾਲੇ ਹੈਨ ਜਹਾਂ ਕੋਈ ਉਨਾਂਨੂੰ ਸਿਮਰਦਾ ਹੈ ਓਸਦੀ ਮਨੋ ਕਾਮਨਾ ਪੂਰਨ ਕਰਨ ਵਾਲੇ ਹੈਂ ਸੋ ਹੇ ਰਾਜਾ ਤੂੰ ਹਾਜ਼ਰ ਨਾਜ਼ਰ ਜਾਨ ਗੁਰੂ ਨਾਨਕ ਜੀ ਧਰਮਾਂ ਅਵਤਾਰ ਹੈਨ ਏਹ ਬਾਤ ਸੁਣਕਰ ਰਾਜਾ ਨੇ ਧਰਮਸਾਲਾ ਬਣਵਾਈ ਅੱਠੇ ਪਹਿਰ ਲੰਗਰ ਲਗਾ ਰਹੇ ਬਿਰਥਾ ਕੋਈ ਨਾ ਜਾਵੇ ਤੀਸਰੇ ਪਹਿਰ ਨਿੱਤ ਹੀ ਕੀਰਤਨ ਹੋਵੇ ਰਾਜਾ ਰਾਣੀ ਨੇਮ ਨਾਲ ਆਪ ਬੈਠ ਕੇ ਕੀਰਤਨ ਸੁਣਨ ਜਦ ਕੀਰਤਨ ਦਾ ਭੋਗ ਪਵੇ ਤਾਂ ਸੰਗਤ ਆਪੋ ਅਪਨੇ ਅਸਥਾਨ ਕੋ ਜਾਂਦੇ ਹੈਨ ਇਕ ਦਿਨ ਰਾਜੇ ਰਾਣੀ ਨੇ ਸੰਗਤ ਦੇ ਅੱਗੇ ਹੱਥ ਜੋੜਕੇ ਅਰਜ਼ ਕੀਤੀ ਹੇ ਗੁਰੂ ਜੀ ਦੇ ਪਜ਼ਾਰਿਓ ਗੁਰੂ ਵਿੱਚ ਤੇ ਸੰਗਤ ਵਿੱਚ ਭੇਦ ਕੋਈ ਨਹੀਂ ਸੋ ਮਹਾਰਾਜ ਜੀ ਸਾਡੇ ਘਰ ਸੰਤਾਨ ਨਹੀਂ ਹੁੰਦੀ ਜੀ ਜੇ ਕਰ ਆਪ ਸਭ ਸ੍ਰੀ ਗੁਰੂ ਜੀ ਅੱਗੇ ਹੱਥ ਜੋੜ ਕਰ ਅਰਦਾਸ ਕਰੋ ਜੀ ਜੇ ਗੁਰੂ ਅਸਾਡੇ ਘਰ ਕੋਈ ਫਲ ਦੇਵੇ ਤਾਂ ਸਿੱਖਾਂ ਆਖਿਆ ਰਾਜਾ ਸਵੇਰੇ ਸਭ ਸਾਧ ਸੰਤ ਸਿੱਖ ਅਕੱਠੇ ਕਰਕੇ ਸ੍ਰੀ ਗੁਰੂ ਜੀ ਕਾ ਕੜਾਹ ਪ੍ਰਸਾਦ ਕਰਾਕੇ ਅਰਦਾਸ ਕਰਾ ਤਾਂ ਰਾਜੇ ਸਾਰੇ ਸੱਦਾ ਦੇਕੇ ਸਭ ਸਿੱਖ ਸਾਧ ਅਕੱਠੇ ਕਰਕੇ ਪੰਚਾਮ੍ਰਿਤ ਕਰਵਾਕੇ ਰਾਜੇ ਤੇ ਰਾਣੀ ਨੇ ਹੱਥ ਜੋੜ ਕੇ ਸੰਗਤ ਅੱਗੇ ਬੇਨਤੀ ਕੀਤੀ ਹੇ ਗ਼ਰੀਬਨਿਵਾਜ਼ ਜੀ ਤੁਸੀ ਸ੍ਰੀ ਗੁਰੂ ਜੀ ਕਾ ਦੀਵਾਨ ਹੋ ਅਤੇ ਏਹ ਸ੍ਰੀ ਗੁਰੂ ਜੀ ਕਾ ਵਾਕ ਹੈ ਜੋ ਬੀਸ ਬਿਸਵੇ ਗੁਰੂ ਤੇ ਇੱਕੀ ਬਿਸਵੇ ਸੰਗਤ ਹੈ ਸੋ ਮਾਹਾਰਜ ਜੀ ਗੁਰੂ ਜੀ ਅੱਗੇ ਅਰਦਾਸ ਕਰੋ ਅਤੇ ਸੰਗਤ ਦੇ ਬਚਨਾਂ ਕਰਕੇ ਖੰਡ ਬ੍ਰਹਮੰਡ ਬਖ਼ਸ਼ੇ ਜਾਂਦੇ ਹੈਨ ਸੋ ਤੁਸੀ ਗੁਰੂ ਜੀ ਅੱਗੇ ਅਰਦਾਸ ਕਰਕੇ ਇਕ ਫਲ ਲੈ ਦੇਓ ਜੀ ਕਿਉਂਕਿ ਸ੍ਰੀ ਮੁਖ ਵਾਕ ਮ: ॥ ਪੁਤੀਂ ਗੰਢ ਪਵੈ ਸੰਸਾਰ ॥ ॥ ਪੁੱਤ੍ਰ ਹੋਨ ਤਾਂ ਸੰਸਾਰ ਨਾਲ ਸਾਂਝ ਹੁੰਦੀ ਹੈ ਸ੍ਰੀ ਗੁਰੂ ਜੀ ਦੀ ਸੰਗਤ ਦਾ ਵਾਧਾ ਹੈ ਪ੍ਰਮੇਸ਼ਰ ਦੀ ਸ੍ਰਿਸ਼ਟਭੀ ਵਧਦੀਹੈ ਤਾਂ ਸੰਗਤ ਵਿੱਚੋਂ ਅਵਾਜ਼ ਆਈ ਸਰਬੱਤ ਨੇ ਗੁਰੂ ਜੀ ਕੇ ਅੱਗੇ ਅਰਦਾਸ ਕਰਕੇ ਕਹਾ ਹੇ ਗੁਰੂ ਜੀ ਤੁਸੀ ਹਾਜ਼ਰ ਹਜ਼ੂਰ ਹੋ ਅਰ ਜੋ ਵਸਤ ਆਪਦੇ ਹਜ਼ੂਰੋਂ ਮੰਗੀਦੀ ਹੈ ਸੋ

ਆਇ ਮਿਲਦੀ ਹੈ ਸੋ ਹੇ ਦੀਨ ਦਿਆਲ ਜੀ ਏਹ ਰਾਜਾ ਤੇ ਰਾਣੀ ਆਪਦੇ ਸਿਖ ਹੈਨ ਸੰਗਤ ਆਪਦੀ ਵਿੱਚ ਆਇ ਕਰ ਸੰਤਾਂ ਦੀ ਸੇਵਾ ਕਰਦੇ ਹੈਨ ਤੇ ਸੰਤ ਸਿਖ ਆਪ ਨੂੰ ਪਯਾਰੇ ਹੈਨ ਸ੍ਰਬੱਤ ਨੇ ਹੱਥ ਜੋੜਕੇ ਅਰਦਾਸ ਕੀਤੀਹੇ ਗੁਰੂ ਜੀ ਏਸਰਾਜਾ ਦੇਘਰ ਲੜਕਾਹੋਵੇ ਤਾਂ ਸੰਗਤ ਨੇ ਰਾਜੇਤੇ ਰਾਣੀ ਨੂੰ ਕਹਿਆ ਤੁਸਾਡੇ ਘਰ ਗੁਰੂ ਬੇਟਾ ਦੇਵੇਂਗੇਹੇ ਰਾਜਾਫਲ ਜ਼ਰੂਰ ਤੇਰੇ ਘਰ ਹੋਵੇਗਾ ਪਰ ਪ੍ਰੀਤ ਔਰ ਪ੍ਰਤੀਤ ਰੱਖਣੀ ਤਾਂ ਰਾਜੇ ਰਾਣੀ ਮੱਥਾ ਟੇਕਿਆ ਤੇ ਪ੍ਰਸਾਦ ਲੈ ਕੇ ਆਪਨੇਅਸਥਾਨ ਪਰ ਜਾਇ ਬੈਠੇ ਜਦ ਦਸ ਮਹੀਨੇ ਗੁਜ਼ਰੇਤਾਂ ਰਾਜਾ ਦੇ ਘਰ ਕੰਨਿਆ ਜਨਮੀ ਜਾਂ ਰਾਜਾ ਨੂੰ ਘਰੋਂ ਖ਼ਬਰ ਆਈ ਕੰਨਿਆ ਹੋਈ ਤਾਂ ਰਾਜੇ ਮਨ ਵਿੱਚ ਵਿਚਾਰ ਕੀਤੀ ਕਿ ਮੈਨੂੰ ਗੁਰੂ ਜੀ ਕੀ ਸੰਗਤਿ ਵਿੱਚੋਂ ਅਵਾਜ਼ ਆਈ ਸੀ ਜੋ ਲੜਕਾ ਹੋਇਗਾ ਏਹ ਵਿਚਾਰ ਕਰਕੇ ਸਭ ਵਧਾਈ ਪੁੱਤ੍ਰਾਂ ਦੀ ਵੰਡੀ ਤੇ ਪੁੱਤ੍ਰਾਂ ਦੀ ਤਰਾਂ ਪੜ੍ਹਾਇਆ ਕਪੜਾ ਗਹਿਣਾ ਪਹਿਰਾਵਾ ਪੁੱਤ੍ਰਾਂ ਵਾਲਾ ਕੀਤਾ ਜਦ ਓਹ ਸਿਆਣੀ ਹੋਈ ਤਾਂ ਰਾਣੀ ਨੇ ਕਹਿਆ ਰਾਜਾ ਜੀ ਕੰਨਿਆ ਵਰ ਪ੍ਰਾਪਤ ਹੋਈ ਹੈ ਏਸ ਵਾਸਤੇ ਵਰ ਢੂੰਡਣਾ ਚਾਹੀਏ ਤਾਂ ਰਾਜਾ ਨੇ ਕਹਾ ਰਾਣੀ ਅਮਕੇ ਰਾਜਾ ਦੇਘਰ ਲੜਕੀ ਹੈ ਔਂ ਏਸ ਪੁੱਤ੍ਰ ਨੂੰ ਓਥੇ ਵਿਆਹਵਾਂਗਾ ਤਾਂ ਰਾਣੀ ਨੇ ਕਹਾ ਰਾਜਾ ਜੀ ਤੁਸੀ ਏਡਾ ਅਪਰਾਧ ਕਿਉਂ ਕਰਦੇ ਹੋ ਅੱਗੇ ਅੱਜ ਤੀਕਰ ਕਿਸੇ ਨੇ ਨਹੀਂ ਕੀਤਾ ਕੰਨਿਆ ਨਾਲ ਕੰਨਿਆ ਨਹੀਂ ਵਿਆਹੀ ਤਾਂ ਰਾਜੇ ਕਹਿਆ ਰਾਣੀ ਤੈਨੂੰ ਏਹ ਕੰਨਿਆ ਨਜ਼ਰ ਆਉਂਦੀ ਹੈ ਤੇ ਮੈਨੂੰ ਏਹ ਪੁੱਤ੍ਰ ਨਜ਼ਰ ਆਉਂਦਾਹੈ ਤਾਂ ਰਾਣੀ ਚੁਪਕਰ ਰਹੀ ਤਾਂ ਇਕ ਦਿਨ ਰਾਜਾ ਨੇ ਆਪਨੇ ਪਰੋਹਤ ਨੂੰ ਸਦਵਾਇ ਕਰ ਕਹਿਆ ਹੇ ਪੰਡਤ ਜੀ ਫ਼ਲਾਣੇ ਰਾਜੇ ਦੇ ਘਰ ਮੇਰੇ ਲੜਕੇ ਦੀ ਸ਼ਾਦੀ ਦਾ ਉਪਾਵ ਕਰੋ ਤਾਂ ਉਸ ਪੰਡਤ ਨੇ ਕਹਿਆ ਹੇ ਰਾਜਾ ਜੀ ਮੇਰੇ ਪਾਸੋਂ ਏਹ ਅਪਰਾਧ ਨਹੀਂਹੋਤਾ ਕਿਉਂਜੋ ਅੱਗੇ ਕਿਸੇ ਕੰਨਿਆ ਨਾਲ ਕੰਨਯਾ ਨਹੀਂ ਬਿਆਹੀ ਇਕ ਤੇ ਆਪਣੀ ਪੁੱਤ੍ਰੀ ਕੋ ਗਾਲਦਾ ਹੈਂ ਤੇ ਦੂਸਰਾ ਅਗਲੇ ਦੀ ਪੁੱਤ੍ਰੀ ਕੋ ਗਾਲਦਾ ਹੈਂ ਤਾਂ ਰਾਜਾ ਪੰਡਤ ਨੂੰ ਕਹੇ ਭਾਈ ਧੁਵਾਨੂੰ ਏਹਪੁੱਤ੍ਰੀ ਨਜ਼ਰੀ ਆਉਂਦੀ ਹੈਤੇ ਮੈਨੂੰ ਏਹ ਪੁੱਤ੍ਰ ਨਜ਼ਰ ਆਉਂਦਾ ਹੈ ਤਾਂ ਪਰੋਹਤ ਰਾਜਾ ਦੀ ਬਾਤ ਸੁਣੀ ਤਾਂ ਮਨ ਮੇਂ ਕਹਿਣ ਲੱਗਾ ਕਿ ਬਦਨਾਮੀ ਹੋਵੇਗੀ ਤਾਂ ਏਸਦੀ ਹੋਵੇਗੀ ਮੈਂ ਕਾਹਨੂੰ ਬੁਰਾ ਹੋਵਾਂ ਏਹ ਕਹਿਕਰ ਚਿੱਠੀ ਲੈਕੇ ਓਸ ਰਾਜੇ ਨੂੰ ਜਾਇ ਦਿੱਤੀ ਤਾਂ ਉਸ ਰਾਜੇ ਲੈਕੇ ਖ਼ਤ ਸਿਰ ਉੱਪਰ ਰੱਖਿਆਤੇ ਬੜਾ ਪ੍ਰਸੰਨ ਹੋਯਾ ਘਰ ਵਿਚ ਰਾਣੀ ਨਾਲ ਸਲਾਹ ਕੀਤੀ ਤੇ ਕਹਿਆ ਧੰਨ ਸਾਡੇ ਭਾਗ ਹੈਨ ਜੋ ਐਸਾ ਰਾਜਾ ਸਾਕ ਬਣੇ ਓਸੇ ਵਕਤ ਆਪਣੇ ਪਰੋਹਤ ਨੂੰ ਬੁਲਾਯਾਤੇ ਸਾਹਾ ਸੁਧਾਇ ਕਰ ਓਸੇ ਵਕਤ ਸਾਹੇ ਚਿੱਠੀ ਭੇਜ ਦਿੱਤੀ ਤਾਂ ਬ੍ਰਾਹਮਣ ਨੇ ਆਣਕਰ ਵਧਾਈ ਦਿੱਤੀ ਤਾਂ ਰਾਜਾ ਓਸੇ ਵਕਤ ਵਿਆਹਦਾ ਸਮਿਆਨ ਲੱਗਾ ਕਰਨ ਹੁਕਮ ਦੇ ਦਿੱਤਾ ਕਿ ਲੜਕੇ ਨੂੰ ਨੁਵਾਇਕਰ ਸੂਹਾ ਚੋਲਾ ਪਹਿਨਾਇ ਕਰ ਤਿਆਰ ਕਰੋ ਤੇ ਕਹਿਆ ਜਨੇਤ ਚਲੇ ਤਾਂਲੋਕਾਂ ਕਹਿਆ ਅਸੀ ਨਹੀਂ ਜਾਂਦੇ ਕਿਉਂਜੋ ਸਾਡੀ ਪਤ ਜਾਂਦੀ ਹੈ ਅਸੀ ਨਹੀਂ ਜਾਂਦੇ ਕਦੀ ਕੰਨਿਆ ਨਾਲ ਕੰਨਿਆ ਨਹੀਂ ਵਿਆਹੀ ਤਾਂ ਰਾਜਾ ਨੇ ਕਹਿਆ ਭਾਈ ਧੁਵਾਨੂੰ ਕੰਨਿਆ ਦਿਸਦੀ ਹੈ

ਤੇ ਮੈਨੂੰ ਪੁੱਤ੍ਰ ਵਿਸਦਾ ਹੈ ਜਦ ਰਾਜਾ ਨੇ ਕਹਿਆ ਭਾਈ ਤੁਸੀ ਨਾ ਜਾਓ ਤਾਂ ਮੈਂ ਆਪੇ ਲੜਕਾ ਵਿਆਹ ਲਿਆਵਾਂਗਾ ਤਾਂ ਲੋਕਾਂ ਆਖਿਆ ਚਲੋ ਭਾਈ ਅਸੀ ਵੀ ਤਮਾਸ਼ਾ ਦੇਖਾਂਗੇ ਓਥੇ ਕਿਆ ਹੋਂਦਾ ਹੈ ਜਦ ਜੰਵ ਚੱਲਣ ਨੂੰ ਤਿਆਰ ਹੋਈ ਰਸਤੇ ਵਿੱਚ ਗਈ ਤਾਂ ਇੱਕ ਹਰਣ ਨਿਕਲਿਆ ਤਾਂ ਓਸ ਕਹਿਆ ਹੇ ਪਿਤਾ ਜੀ ਮੈਨੂੰ ਹੁਕਮ ਹੋਵੇ ਤਾਂ ਮੈਂ ਇਸ ਹਰਣ ਨੂੰ ਮਾਰ ਲਿਆਵਾਂ ਤਾਂ ਜਿਤਨੇ ਲੋਕ ਹੈਸਨ ਸੋ ਪਿਛਾਂ ਹਟ ਗਏ ਤਾਂ ਉਸ ਕੰਨਿਆ ਨੇ ਘੋੜਾ ਉਸ ਮਿਰਗ ਦੇ ਪਿਛੇ ਲਾਇਆ ਜਾਂਦੀ ਜਾਂਦੀ ਓਹ ਕੰਨਿਆ ਬੜੀ ਉਜਾੜ ਵਿਚ ਜਾਇ ਵੜੀ ਤਾਂ ਅੱਗੇ ਜਾਂਦਾਂ ਜਾਂਦਾ ਹਰਨ ਛਪ ਗਿਆ ਜਾਂ ਉਸ ਕੰਨਿਆ ਨੇ ਨਜ਼ਰ ਕਰਕੇ ਦੇਖਿਆ ਤਾਂ ਇਕ ਪੱਕੀ ਚਾਰ ਦਿਵਾਲੀ ਹੈ ਉਸ ਵਿਚ ਓਹ ਹਰਣ ਜਾਇ ਵੜਿਆ ਤਾਂ ਮਗਰੇ ਹੀ ਓਹ ਕੰਨਿਆ ਜਾਇ ਵੜੀ ਤਾਂ ਕਿਆ ਦੇਖੇ ਤਾਂ ਉਸਦੇ ਅੰਦਰ ਚਾਰ ਚੁਫੇਰੇ ਸੰਗਤ ਬੈਠੀ ਹੈ ਤੇ ਕੀਰਤਨ ਹੋ ਰਹਿਆ ਹੈ ਅਤੇ ਕੜਾਹ ਪ੍ਰਸਾਦ ਵੰਡ ਰਹੇ ਹੈਨ ਤਾਂ ਉਸ ਕੰਨਿਆ ਨੇ ਅੰਦਰ ਜਾਇਕੇ ਉਸ ਬੰਗਲੇ ਅੱਗੇ ਮੱਥਾ ਟੇਕਿਆ ਜਾਂ ਸਿਰ ਚੁਕ ਕਰ ਦੇਖੇ ਤਾਂ ਇਕ ਸੰਤ ਬੈਠਾ ਹੈ ਤਾਂ ਸੰਗਤ ਵਿਚੋਂ ਅਵਾਜ਼ ਆਈ ਆਓ ਭਾਈ ਸਿੱਖਾ ਗੁਰੂ ਤੇਰਾ ਭਲਾ ਕਰੇ ਜਦ ਏਹ ਅਵਾਜ਼ ਹੋਈ ਤਾਂ ਓਸ ਕੰਨਿਆ ਦੇ ਚਿਹਨ ਚੱਕ੍ਰ ਮਰਦ ਕੇ ਹੋਇ ਗਏ ਤਾਂ ਉਸ ਕੰਨਿਆ ਗ਼ਉਰ ਕਰਕੇ ਦੇਖਿਆ ਤਾਂ ਗੁਰੂਨਾਨਕਜੀ ਬੈਠੇ ਹੈਨ ਇਤਨੇ ਚਿਰ ਵਿਚ ਪਿੱਛੋਂ ਰਾਜਾ ਆਯਾ ਦੇਖੇ ਤਾਂ ਕੰਨਿਆ ਦਾ ਘੋੜਾ ਚਾਰ ਦੁਆਲੀ ਦੇ ਬਾਹਿਰ ਖੜਾ ਹੈ ਤਾਂ ਰਾਜਾ ਵੀ ਅੰਦਰ ਜਾਇ ਵੜਿਆ ਦੇਖੇ ਤਾਂ ਕੰਨਿਆ ਬੰਗਲੇ ਦੇ ਅੱਗੇ ਖੜੀ ਹੈ ਤੇ ਸੰਗਤ ਬੈਠੀ ਹੈ ਕੀਰਤਨ ਹੋ ਰਹਿਆ ਹੈ ਅਤੇ ਜੋ ਕੰਨਿਆ ਤੇ ਬਾਲਕ ਹੋਇਆ ਸੀ ਓਹ ਬੋਲਿਆ ਆਉ ਪਿਤਾ ਜੀ ਦੇਖੋ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਤੁਮ ਭੀ ਦਰਸ਼ਨ ਕਰ ਲੇਵੋ ਜੀ ਤਾਂ ਰਾਜੇ ਨੇ ਜਾਇਕਰ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਸੰਗਤ ਵਿੱਚੋਂ ਅਵਾਜ਼ ਆਈ ਆਉ ਰਾਜਾ ਤੇਰਾ ਭਲਾ ਹੋਵੇ ਜਾਂ ਰਾਜਾ ਨੇ ਸਿਰ ਉਠਾਇਆ ਤੇ ਦੇਖੇ ਤਾਂ ਗੁਰੂ ਨਾਨਕ ਜੀ ਦਾ ਦਰਸ਼ਨ ਹੂਆ ਤਾਂ ਰਾਜੇ ਦੇ ਦੇਖਦਿਆਂ ਹੀ ਨਾ ਚਾਰ ਦੁਆਲੀ ਨਾ ਸੰਗਤ ਨਾ ਗੁਰੂ ਜੀ ਰਾਜਾ ਏਹ ਚਰਿੱਤ੍ਰ ਦੇਖ ਕਰ ਹੈਰਾਨ ਹੋਇ ਗਇਆ ਤੇ ਆਖਿਆ ਹੇ ਪਰਮੇਸ਼ਰ ਜੀ ਤੇਰੀ ਕੁਦਰਤ ਜੋ ਸੁਪਨੇ ਦੇ ਸਮਾਨ ਆਪਨੇ ਸਾਡਾ ਮਨੋਰਥ ਪੂਰਾ ਕੀਤਾ ਹੈ ਜੀ ਏਹ ਬਾਤਾਂ ਦੋਵੇਂ ਰਾਜਾ ਤੇ ਲੜਕਾ ਕਰ ਰਹੇ ਸਨ ਤਾਂ ਪਿੱਛੋਂ ਜੰਵ ਆਇ ਗਈ ਪਰ ਰਾਜਾ ਚਿਤ ਵਿਚ ਗੁਰੂ ਨਾਨਕ ਜੀ ਕਾ ਧਿਆਨ ਦੇਕਰ ਧੰਨਵਾਦ ਕਰ ਰਹਿਆ ਹੈ ਕਿ ਹੇ ਦੀਨ ਦਿਆਲ ਮੇਰੇ ਤਾਈਂ ਇੱਕ ਪਲਕ ਵਿਚ ਨਿਹਾਲ ਕੀਤਾ ਹੈ ਹੇ ਸਤਿਗੁਰੋ ਹੇ ਘਟ ਘਟ ਕੇ ਅੰਤਰਜਾਮੀ ਹੇ ਸੱਚਦਾਨੰਦ ਤੂੰ ਬਿਅੰਤ ਤੂੰ ਬਿਅੰਤ ਜਦ ਓਹ ਜੰਵ ਸਭ ਆਇ ਮਿਲੀ ਪਰ ਰਾਜਾ ਨੇ ਏਹ ਭੇਤ ਕਿਸੇ ਅੱਗੇ ਨਾ ਖੋਲ੍ਹਿਆ ਜਾਂਦੇ ਜਾਂਦੇ ਉਸ ਸ਼ਹਿਰ ਜਾਇ ਪਹੁਚੇ ਤਾਂ ਉਸ ਰਾਜਾ ਨੇ ਸੁਣਿਆ ਕਿ ਜਨੇਤ ਆਈ ਹੈ ਪਰ ਏਹ ਖ਼ਬਰ ਰਾਜਾ ਨੇ ਸੁਣ ਲਈ ਕਿ ਰਾਜਾ ਕੰਨਜਾ ਨਾਲ ਕੰਨਜਾ ਵਜਾਹੁਣ ਆਯਾ ਹੈ ਤਾਂ ਉਸਦੀ ਰਾਣੀ ਨੇ ਕਹਜਾ ਰਾਜਾ ਜੀ ਅਸਾਂ ਕੰਨਿਆ ਨਾਲ ਤਾਂ ਕੰਨਿਆ ਨਹੀਂ ਵਿਆਹੁਨੀ ਤਾਂ ਰਾਜਾ ਨੇ ਕਹਿਆ ਰਾਣੀ ਕਦੀ

ਆਦਿਅੰਤ ਏਹ ਗੱਲ ਨਹੀਂ ਹੋਈ ਅਸੀ ਕਿਸ ਤਰਾਂ ਨਾਲ ਕਰਾਂਗੇ ਤੁਸੀ ਉਸਦੀ ਪ੍ਰਤੱਗਜਾ ਲੈ ਲਵੋ ਏਹ ਹੁਕਮ ਰਾਜਾ ਦਾ ਰਾਣੀ ਪਾਇ ਕੇ ਇਕ ਨਾਇਣ ਨੂੰ ਸਿਖਲਾਇ ਕੇ ਭੇਜਿਆ ਕਿ ਤੂੰ ਜਾਇਕਰ ਪੱਕੀ ਖ਼ਬਰ ਲਿਆਉ ਜੋ ਲੜਕਾ ਹੈ ਕਿ ਲੜਕੀ ਹੈ ਜੇਕਰ ਪੱਕੀ ਸੱਚੋ ਸੱਚ ਖ਼ਬਰ ਲਿਆਵੇਂਗੀ ਤਾਂ ਮੈਂ ਤੈਨੂੰ ਬਹੁਤ ਪਦਾਰਥ ਦੇਵਾਂਗੀ ਜੇਕਰ ਝੂਠ ਬੋਲੇਂਗੀ ਤਾਂ ਤੈਨੂੰ ਫਾਸੀ ਦੁਆ ਦੇਵਾਂਗੀ ਏਹ ਬਾਤ ਮੰਨਕੇ ਨਾਇਣ ਜਨੇਤ ਵਿੱਚ ਆਈ ਤੇ ਆਇਕਰ ਰਾਜਾ ਨੂੰ ਕਹਿਆ ਹੇ ਰਾਜਾ ਜੀ ਸਾਡੀ ਏਹ ਰੀਤ ਹੈ ਕਿ ਪਹਿਲਾਂ ਲੜਕੇ ਨੂੰ ਮੈਂ ਅਪਨੇ ਘਰ ਲੈ ਜਾਵਾਂਗੀ ਤੇ ਰੀਤ ਕਰਕੇ ਫੇਰ ਪਿੱਛੋਂ ਵਿਆਹ ਹੋਵੇਗਾ ਤਾਂ ਰਾਜਾ ਨੇ ਕਹਿਆ ਕਿ ਜੋ ਤੇਰੀ ਮਰਜ਼ੀ ਹੈ ਸੋ ਕਰਲੈ ਜਾਹ ਜਾਂ ਏਹ ਗੱਲ ਰਾਜਾ ਨੇ ਆਖੀ ਤਾਂ ਸਾਰੀ ਜਨੇਤ ਦੇ ਲੋਕ ਓਥੋਂ ਉਠ ਗਏ ਤੇ ਆਪਸ ਵਿੱਚ ਲਗੇ ਕਹਿਣ ਭਾਈ ਹੁਣ ਸਾਡਾ ਪੋਲ ਸਭ ਕੁਛ ਜ਼ਾਹਿਰ ਹੋ ਜਾਵੇਗਾ ਸ਼ਰਮਿੰਦੇ ਹੋਵੇਂਗੇ ਤੇ ਓਹ ਨਾਇਣ ਆਪਣੇ ਘਰ ਲੈ ਗਈ ਤੇ ਮਹੀਨ ਜਾਮਾ ਉਸਨੂੰ ਪੁਵਾਇ ਦਿੱਤਾ ਉੱਪਰ ਤੇ ਪਾਣੀ ਵਾਰਿਆ ਤੇ ਉਸ ਰਾਣੀ ਕੋ ਚੁਪਾਤੇ ਹੀ ਕਹਿ ਭੇਜਿਆ ਹੇ ਰਾਣੀ ਬਾਰਾਂ ਬਰਸਾਂ ਕਾ ਗੰਧਰਬ ਏਹ ਕੁਵਰ ਹੈ ਅਤੇ ਸਭ ਅੰਗ ਨਾਇਣ ਨੇ ਉਸਦੇ ਦੇਖ ਲੀਤੇ ਔਰ ਰਾਣੀ ਨੂੰ ਜਾਇ ਕਹਿਆ ਹੇ ਰਾਣੀ ਤੇਰੇ ਧੰਨ ਭਾਗ ਹੈਨ ਤੇ ਧੰਨ ਤੂ ਹੈਂ ਜਿਸਦਾ ਏਹ ਮਿਹਮਾਨ ਹੈ ਅਰ ਧੰਨ ਓਹ ਕੰਨਿਆ ਹੈ ਜਿਸਦਾ ਏਹ ਭਰਤਾ ਹੈ ਰਾਣੀ ਸੁਣਕਰ ਬਹੁਤ ਪ੍ਰਸੰਨ ਭਈ ਬਖ਼ਸ਼ੀਸ਼ ਕਰੀ ਬੜਾ ਸੁੰਦਰ ਵਿਆਹ ਹੂਆ ਜਤ ਪਤ ਰਹਿ ਆਈ ਸ੍ਰੀ ਗੁਰੂ ਨਾਨਕ ਜੀ ਕਾ ਜਸ ਕਰਤਾ ਹੂਆ ਰਾਜਾ ਪੁੱਤ੍ਰ ਕੋ ਵਿਆਹ ਕਰਕੇ ਲੈ ਗਿਆ ਪਰ ਰਾਜਾ ਕੀ ਪ੍ਰਤੀਤ ਕਰਕੇ ਕੰਨਿਆ ਤੋਂ ਪੁੱਤ੍ਰ ਹੋਇ ਗਿਆ ਤੋ ਐਸੇ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਦੇਵ ਜੀ ਜੋ ਸਿੱਖ ਸ੍ਰੀ ਗੁਰੂ ਨਾਨਕ ਜੀ ਦੇ ਬਚਨਾਂ ਉੱਪਰ ਪ੍ਰਤੀਤ ਰੱਖੇਗਾ ਉਸਕੇ ਸੰਪੂਰਨ ਕਾਰਜ ਪੂਰਨ ਹੋ ਜਾਵੇਂਗੇ ਅਤੇ ਸਿੱਖ ਨੂੰ ਏਹ ਚਾਹੀਏ ਕਿ ਸ੍ਰੀ ਗੁਰੂ ਜੀ ਕੀ ਸਾਧ ਸੰਗਤ ਵਿਚ ਜਾਇਕਰ ਆਪਣੀ ਅਭਿਲਾਖਾ ਪ੍ਰਗਟ ਕਰੇ ਤੇ ਸੰਗਤ ਮੇਂ ਤੇ ਗੁਰੂ ਮੇਂ ਭੇਦ ਨਾ ਜਾਣੇ ਅਤੇ ਹੱਥ ਜੋੜ ਕਰ ਨਿੰਮ੍ਰ ਹੋਇ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨੋਂ ਬਿਖੇ ਪ੍ਰੀਤੀ ਕਰੇ ਭਾਵਨੀ ਸਹਿਤ ਅਰਾਧੇਗਾ ਤੋ ਸ੍ਰੀ ਗੁਰੂ ਜੀ ਐਸੀ ਹੀ ਆਸ ਪੂਰੀ ਕਰੇਂਗੇ ਦੇਖੋ ਪਹਿਲੇ ਉਸ ਜ਼ਿਮੀਂਦਾਰ ਭੂਮੀਏ ਸ੍ਰੀ ਗੁਰੂ ਜੀ ਕੇ ਬਚਨਾਂ ਪਰ ਪ੍ਰਤੀਤ ਕਰੀ ਤਾਂ ਉਸਕਾ ਏਹ ਮਰਾਤਬਾ ਹੂਆ ਰਾਜਾ ਕਾ ਸਿਰ ਮੰਤ੍ਰੀ ਹੂਆ ਫੇਰ ਰਾਜਾ ਨੇ ਪ੍ਰਤੀਤ ਰੱਖੀ ਤਾਂ ਉਸਦੀ ਕੰਨਿਆ ਤੇ ਸੁੰਦਰ ਕੁਵਰ ਹੋਇ ਗਿਆ ਅੰਤ ਕੋ ਸਤ ਗਤੀ ਹੋਈ ਦੇਹ ਤਿਆਗ ਕਰ ਸ੍ਰੀ ਗੁਰੂ ਜੀ ਕੀ ਪੁਰੀ ਕੋ ਪ੍ਰਾਪਤ ਹੂਏ ॥ ਏਹ ਕਥਾ ਭਾਈ ਬਾਲੇ ਤੇ ਸੁਣਕਰ ਸਭ ਸੰਗਤ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਗੁਰੂ ਜੀ ਸੰਗਤ ਕੋ ਖੁਸ਼ੀ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਧਿਆਨ ਮੇਂ ਅਸਥਿਤ ਭਏ ਅੱਠ ਪਹਿਰ ਮਹਾਰਾਜ ਬਿਦੇਹ ਰਹੇ ਤਾਂ ਫੇਰ ਗੁਰੂ ਅੰਗਦ ਜੀ ਭਾਈ ਬਾਲੇ ਕੋ ਕਹਿਆ ਭਾਈ ਅੱਗੇ ਸ੍ਰੀ ਗੁਰੂ ਜੀ ਕਿਆ ਕੀਆਂ ॥ ਬੋਲਹੁ ਭਾਈ ਜੀ ਵਾਹਿਗੁਰੂ ॥

......

# ਅਗੇ ਸਾਖੀ ਕਲਜੁਗ ਨਾਲ ਹੋਈ

ਤੌ ਫੇਰ ਭਾਈ ਬਾਲਾ ਜੀ ਕਹੈ ਹੇ ਸ੍ਰੀ ਗੁਰੂ ਅੰਗਦ ਜੀ ਇਕ ਸਮੇ ਸ੍ਰੀ ਗੁਰੂ ਨਾਨਕ ਦੇਵ ਜੀ ਜਾਂਦੇ ਜਾਂਦੇ ਸੇਤ ਬੰਦਰ ਰਾਮੇਸ਼ਰ ਕੀ ਧਰਤੀ ਮੇਂ ਸਮੁੰਦਰ ਕੀ ਛਾਲਾ ਦੇਖਦੇ ਦੇਖਦੇ ਏਕ ਕੂੰਟ ਮੇਂ ਜਾਇ ਨਿਕਲੇ ਅੱਗੇ ਦੇਖਨ ਤਾਂ ਸ੍ਰੀ ਪਰਮੇਸ਼ਰ ਦੀ ਆਗਿਆ ਨਾਲ ਬਡੀ ਅੰਧੇਰੀ ਕਾਲੀ ਪੀਲੀ ਉਠੀ ਬਡਾ ਤੁਫ਼ਾਨ ਆਯਾ ਲਗੇ ਦ੍ਰਖ਼ਤ ਉਡਣ ਤਾਂ ਮਰਦਾਨਾ ਡਰਦਾ ਮਾਰਿਆ ਮੂੰਹ ਢੱਕਕੇ ਲੰਮਾ ਪੈਰਿਹਾ ਬਹੁਤ ਭੈਮਾਨ ਹੋਇ ਕਰ ਲਗਾ ਕਹਿਨ ਗੁਰੂ ਜੀ ਅਸੀ ਵੱਡੀ ਉਜਾੜ ਵਿੱਚ ਆਇ ਪਏ ਹਾਂ ਜੀ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਕਾਹਲਾ ਨਾ ਹੋ ਤਾਂ ਮਰਦਾਨੇ ਕਹਿਆ ਗੁਰੂ ਜੀ ਅੱਜ ਜੇਡਾ ਪਾਲਾ ਕਦੇ ਨਹੀਂ ਪਿਆ ਅਤੇ ਏਹ ਅੰਧੇਰੀ ਜੋ ਆਈ ਹੈ ਸੋ ਸਾਡੇ ਜੀਵ ਨੂੰ ਲੈਣ ਵਾਸਤੇ ਆਈ ਹੈ ਤਾਂ ਗੁਰੂ ਜੀ ਕਹਾ ਮਰਦਾਨਾ ਵਾਹਿਗੁਰੂ ਵਾਹਿਗੁਰੂ ਕਹੁ ਅਤੇ ਡਰ ਨਾਹੀਂ ਤਾਂ ਫੇਰ ਕਲਜੁਗ ਨੇ ਦੇਉ ਕਾ ਸਰੂਪ ਧਾਰ ਲਿਆ ਜੈਸੇ ਕੋਈ ਬੜਾ ਸਾਰਾ ਪਹਾੜ ਹੁੰਦਾ ਹੈ ਅਕਾਸ਼ ਚੋਟੀ ਪਤਾਲ ਪੈਰ ਬੜੇ ਬੜੇ ਦੰਦ ਤੇ ਜ਼ਬਾਨ ਭੈ ਦੇਵਣਹਾਰੇ ਤਾਂ ਮਰਦਾਨੇ ਦੇਖਕਰ ਕਹਿਆ ਗੁਰੂ ਜੀ ਅੰਧੇਰੀ ਪਾਸੋਂ ਤਾਂ ਬਚੇ ਸੀ ਪਰ ਇਸ ਬਲਾਇ ਥੀਂ ਅਸੀ ਨਾਹੀਂ ਬਚਦੇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਏਹ ਭੀ ਕੁਛ ਨਹੀ ਤੂੰ ਵਾਹਿਗੁਰੂ ਦਾ ਜਾਪ ਕਰ ਤੇਰੇ ਨੇੜੇ ਕੁਝ ਨਹੀਂ ਆਉਂਦਾ ਤਾਂ ਫੇਰ ਕਲਜੁਗ ਨੇ ਕਿਆ ਕੀਤਾ ਕਿ ਅਗਨਿ ਦਾ ਰੂਪ ਹੋਇ ਗਿਆ ਤੇ ਦਿਖਾਈ ਦਿਤੀ ਚਾਰੇ ਕੂੰਟਾਂ ਤੇ ਧੂਆਂ ਉੱਠਿਆ ਫੇਰ ਮਰਦਾਨਾ ਡਰਿਆ ਤੇ ਮੂੰਹ ਢੱਕਕੇ ਲੰਮਾਂ ਪੈ ਰਹਿਆ ਤੇ ਬਹੁਤ ਓਦਰਦਾ ਜਾਵੇ ਤੇ ਮੂੰਹੋਂ ਕਹਿਓਸ ਗੁਰੂ ਜੀ ਹੁਣ ਨਹੀਂ ਬਚਦੇ ਸਾਡਾ ਜੀਵਣਾ ਰਹਿ ਚੁਕਾ ਤਾਂ ਬਚਨ ਹੋਯਾ ਮਰਦਾਨਿਆਂ ਏਹ ਵੀ ਕੁਛ ਨਹੀਂ ਤਾਂ ਫੇਰ ਕਲ ਜੁਗ ਨੇ ਚਾਰੋਂ ਤਰਫ਼ ਕਾਲੀਆਂ ਘਟਾਂ ਕਰਕੇ ਗਲਾ ਮੀਂਹ ਵਰਸਾਯਾ ਨਾਲ ਕੰਕਰ ਬਰਸੈਂ ਬਿਜਲੀ ਚਮਕੇ ਬੜਾ ਸ਼ਬਦ ਹੋਵੇ ਪਰ ਕੰਕਰ ਗੁਰੂ ਜੀ ਦੇ ਦੂਰ ਦੂਰ ਪਵੇ ਤਾਂ ਮਰਦਾਨੇ ਆਖਿਆ ਗੁਰੂ ਜੀ ਕਿੱਥੇ ਲਿਆਇ ਮਾਰਿਆ ਹਈ ਏਥੇ ਤਾਂ ਗੋਰ ਕਫ਼ਨ ਵੀ ਨਹੀਂ ਮਿਲਸੀ ਐਵੇਂ ਅਜਾਈਂ ਮਰਵੈਸਾਂ ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆਂ ਏਹ ਭੀ ਦੂਰ ਹੋ ਵੈਸੀ ਪਰ ਤੂੰ ਸ਼ਬਦ ਪੜ੍ਹ ਤੇ ਰਬਾਬ ਵਜਾਇ॥ ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ ਰਾਗ ਗਉੜੀ ਮਹਲਾ ੧ ॥ ਡਰਿ ਘਰ ਘਰਿ ਡਰ ਡਰਿ ਡਰ ਜਾਇ॥ ਸੋ ਡਰ ਕੇਹਾ ਜਿਤ ਡਰ ਡਰ ਪਾਇ ॥ ਤੁਧ ਬਿਨ ਦੂਜੀ ਨਾਹੀਂ ਜਾਇ॥ ਜੋ ਕੁਛ ਵਰਤੈ ਸਭ ਤੇਰੀ ਰਜਾਇ॥ ੧ ॥ ਡਰੀਐ ਜੇ ਡਰ ਹੋਵੈ ਹੋਰ॥ ਡਰ ਡਰ ਮਰਨਾ ਮਨ ਕਾ ਸੋਰ॥ ੧॥ ਰਹਾਉ ॥ ਨਾ ਜੀਉ ਮਰੈ ਨਾ ਡੂਬੈ ਤਰੈ॥ ਜਿਨ ਕਿਛ ਕੀਆ ਸੋ ਕਿਛ ਕਰੈ॥ ਹੁਕਮੇ ਆਵੈ ਹੁਕਮੇ ਜਾਇ॥ ਆਗੈ ਪਾਛੈ ਹੁਕਮ ਰਜਾਇ॥ ੨॥ ਹੰਸ ਹੇਤ ਆਸਾ ਅਸਮਾਨ॥ ਤਿਸ ਵਿਚ ਭੂਖ ਬਹੁਤ ਨੀਸਾਨ॥ ਭਉ ਖਾਣਾ ਪੀਣਾ ਆਧਾਰ॥ ਵਿਣ ਖਾਧੇ ਮਰ ਹੋਇ ਗਵਾਰ॥ ੩ ॥ ਜਿਸ ਕਾ ਕੋਇ ਕੋਈ ਕੋਇ ਕੋਇ॥ ਸਭ ਕੋ ਤੇਰਾ ਤੂੰ ਸਭਨਾਂ ਕਾ ਸੋਇ॥ ਜਾਕੇ ਜੀਅ ਜੰਤ ਧਨ ਮਾਲ॥ ਨਾਨਕ ਆਖਣ ਬ੍ਰਹਮ ਬੀਚਾਰ॥

੪॥ ਤਿਸਕਾ ਪ੍ਰਮਾਰਥ ਗੁਰੂ ਜੀ ਕਹਿੰਦੇ ਹੈਨ ਗੁਰਮੁਖਾਂ ਦਾ ਡਰ ਵਿੱਚ ਘਰ ਦੇ ਹੈ ਤੇ ਜੇਹੜੇ ਮਨਮੁਖ ਪਰਮੇਸ਼ਰ ਥੀਂ ਨਹੀਂ ਡਰਦੇ ਅਤੇ ਜੀਆਂ ਨੂੰ ਦੁਖ ਦੇਂਦੇ ਹੈਨ ਉਨਾਂ ਨੂੰ ਜਮ ਕਾ ਡਰ ਹੁੰਦਾ ਹੈ ਤੇ ਗੁਰਮੁਖ ਏਹ ਆਖਦੇ ਹੈਨ ਜੋ ਵਾਹਿਗੁਰੂ ਦੀ ਰਜ਼ਾਇ ਥੋਂ ਬਿਨਾਂ ਹੋਰ ਜੀਵਾਵਣੇ ਵਾਲਾ ਤੇ ਮਾਰਨੇ ਵਾਲਾ ਹੋਰ ਕੋਈ ਨਾਂਹੀਂ ਤੇ ਉਸਦੇ ਹੁਕਮ ਵਿੱਚ ਹੀ ਆਂਵਦਾ ਹੈ ਤੇ ਹੁਕਮ ਵਿਚ ਹੀ ਜਾਂਵਦਾ ਹੈ ਅਤੇ ਜੇਹੜੇ ਜੀਆਂ ਨੂੰ ਮਾਰਕੇ ਖਾਂਵਦੇ ਹੈਨ ਤਿਨਾਂ ਦੀ ਭੁੱਖ ਸਗੋਂ ਵਧ ਜਾਂਦੀ ਹੈ ਜੈਸੇ ਅਗਨਿ ਵਿੱਚ ਈਂਧਨ ਪਾਇਆਂ ਅਗਨਿ ਵਧ ਜਾਂਦੀ ਹੈ ਜੇਹੜੇ ਵਾਹਿਗੁਰੂ ਦਾ ਭਉ ਕਰਦੇ ਹੈਨ ਸੋਈ ਤ੍ਰਿਪਤ ਹੋਂਦੇ ਹੈਨ ਕੋਈ ਕਿਸੇ ਕਾ ਆਸਰਾ ਕਰਦਾ ਕੋਈ ਕਿਸੇ ਦਾ ਭਰੋਸਾ ਕਰਦਾ ਹੈ ਸੰਤਾਂ ਨੂੰ ਉਸ ਇੱਕ ਪਰਮੇਸ਼ਰ ਦਾ ਆਸਰਾ ਹੈ ਜਿਸਨੇ ਸਭ ਜੀਅ ਜੰਤ ਚਾਰ ਪ੍ਰਕਾਰ ਦੀ ਸ੍ਰਿਸ਼ਟੀ ਬਨਾਈ ਹੈ ਸੋਈ ਸੰਤਾਂ ਕਾ ਰਾਖਾ ਹੈ ਤੇ ਗੁਰੂ ਨਾਨਕ ਜੀ ਕਹਿੰਦੇ ਹੈਨ ਜੇ ਤੂੰ ਪ੍ਰਮੇਸ਼ਰ ਕਾ ਭਉ ਰੱਖੇਂਗਾ ਤੇ ਮਨੁੱਖਾਂ ਨੂੰ ਦੁਖ ਨਾ ਦੇਵੇਂਗਾ ਅਤੇ ਨਾਮ ਜਪੇਂਗਾ ਤਦ ਤੇਰਾ ਉਧਾਰ ਹੋਵੇਗਾ ਸੁਣ ਮਰਦਾਨਿਆਂ ਤੂੰ ਵਾਹਿਗੁਰੂ ਵਾਹਿਗੁਰੂ ਆਖਦਾ ਰਹੁ ਵਾਹਿਗੁਰੂ ਨਾਮ ਅਬਿਨਾਸ਼ੀ ਪੁਰਖ ਦਾ ਹੈ ਉਸਨੂੰ ਕਾਲ ਭੀ ਪੋਹ ਨਹੀਂ ਸਕਦਾ ਏਹ ਬਾਰਤਾ ਕਲਜੁਗ ਨੇ ਸੁਣਕੇ ਮਨੁੱਖ ਦਾ ਰੂਪ ਧਾਰਿਆ ਅਤੇ ਗੁਰੂ ਜੀ ਨੂੰ ਆਇ ਮਿਲਿਆ ਪਰ ਹੱਥ ਵਿੱਚ ਅੱਗ ਤੇ ਮੂੰਹ ਵਿੱਚ ਮਾਸ ਹੈ ਅਤੇ ਸਾਰੀ ਦੇਹੀ ਕੱਚ ਦੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉੱਠ ਅਤੇ ਮੂੰਹ ਉਘਾੜ ਅਤੇ ਰਬਾਬ ਵਜਾਉ ਤਾਂ ਮਰਦਾਨਾ ਉੱਠ ਬੈਠਾ ਅਤੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਨੇ ਰਾਗ ਮਾਰੂ ਵਿੱਚ ਇਕ ਸ਼ਬਦ ਉਚਾਰਿਆ॥ ਰਾਗ ਮਾਰੂ ਮਹਲਾ ੧ ॥ ਡਰ ਪੈ ਧਰਤ ਅਕਾਸ

ਨਿਛੱਤ੍ਰਾ ਸਿਰ ਊਪਰ ਅਮਰ ਕਰਾਰਾ ॥ ਪਉਣ ਪਾਣੀ ਬੈਸੰਤਰ ਡਰਪੈ ਡਰਪੈ ਇੰਦ੍ਰ ਵਿਚਾਰਾ॥੧॥ਏਕਾ ਨਿਰਭਉ ਬਾਤਸੁਨੀ॥ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲ ਗਾਇ ਗੁਨੀ॥੧॥ਰਹਾਉ ॥ਦੇਹ ਧਾਰ ਅਰ ਦੇਵਾ ਡਰਪੈ ਸਿਧ ਸਾਧਿਕ ਡਰ ਮੁਇਆ॥ ਲਖ ਚਉਰਾਸੀ ਮਰਿ ਮਰਿ ਜਨਮੈ ਫਿਰ ਫਿਰ ਜੋਨੀ ਜੋਇਆ॥ ੨ ॥ ਰਾਜਸ ਸਾਂਤਕ ਤਾਮਸ ਡਰਪੈ ਕੇਤੇ ਰੂਪ ਉਪਾਇਆ॥ਛਲ ਬਪਰੀ ਏਹ ਕੌਲਾ ਡਰਪੈ ਅਤਿ ਡਰਪਹਿ ਧਰਮਰਾਇਆ॥ ੩ ॥ ਸਗਲ ਸਮਗਰੀ ਡਰੈ ਬਿਆਪੀ ਬਿਨ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥ ੪ ॥ ੧॥

ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਪੁੱਛਿਆ ਹੇ ਪਰਮੇਸ਼ਰ ਜੀ ਦੇ ਪਿਆਰੇ ਤੂੰ ਕੌਣ ਹੈਂ ਤਾਂ ਫੇਰ ਕਲਜੁਗ ਨੇ ਇੱਕ ਹੱਥ ਵਿੱਚ ਜੇਹਬਾ ਤੇ ਇੱਕ ਹੱਥ ਵਿੱਚ ਲਿੰਗ ਇੰਦ੍ਰੀ ਪਕੜੀ ਹੋਈ ਹੈ ਤੇ ਸਰੀਰ ਨਗਨ ਹੈ ਐਸਾ ਰੂਪ ਧਾਰ ਕਰ ਸ੍ਰੀ ਗੁਰੂ ਜੀ ਕੋ ਮੱਥਾ ਟੇਕਿਆ ਤੇ ਕਹਿਣ ਲੱਗਾ ਹੇ ਗੁਰੂ ਜੀ ਮੈਂ ਆਪ ਦੀ ਮਹਿਮਾ ਨਹੀਂ ਸਾਂ ਜਾਣਦਾ ਜੀ ਅਤੇ ਆਪ ਦਾ ਦਰਸ਼ਨ ਕਰਨ ਦੇ ਵਾਸਤੇ ਆਯਾ ਹਾਂ ਜੀ ਅਤੇ ਗੁਰੂ ਜੀ ਮੇਰੀ ਬੇਅਦਬੀ ਮਾਫ਼ ਕਰਨੀ ਜੀ ਇਸ ਵਕਤ ਸ੍ਰੀ ਪਰਮੇਸ਼ਰ ਜੀ ਦੀ ਦਰਗਾਹ ਦੇ ਵਿੱਚੋਂ ਮੈਨੂੰ ਸਿਕਦਾਰੀ ਮਿਲੀ ਹੈ ਜੀ ਹੋਰ ਮਹਾਰਾਜ ਜੀ ਆਪ ਭੀ ਮੇਰੇ ਉੱਪਰ

ਕਿਰਪਾ ਰੱਖਣੀ ਜੀ ਹੋਰ ਦੀਨਾਨਾਥ ਜੀ ਏਸ ਸਮੇ ਵਿਚ ਮਨੁੱਖਾਂ ਦੇ ਏਹ ਲੱਛਨ ਵਰਤਨਗੇ ਜੀ ਏਹ ਵੇਸ ਹੋਵੇਗਾ ਜੋ ਮੈਂ ਆਪ ਨੂੰ ਦਿਖਲਾਯਾ ਹੈ ਹੇ ਗੁਰੂ ਜੀ ਦੇਵੀ ਸੰਪਦਾ ਦੇ ਗੁਣ ਸਭ ਤਿਆਗ ਦੇਣਗੇ ਤੇ ਜੋ ਮੈਂ ਏਹ ਦੋ ਇੰਦ੍ਰੀਆਂ ਆਪ ਨੂੰ ਦਿਖਾਈਆਂ ਹੈਨ ਸੰਪੂਰਨ ਜਗਤ ਏਨਾਂ ਦੇ ਸੁਆਦਾਂ ਦੇ ਵਿੱਚ ਲੱਗਣਗੇ ਯਾ ਖਾਵਣਾ ਯਾ ਮੈਥਨ ਕਰਨ ਦੇ ਸੁਆਦਾਂ ਵਿੱਚ ਗਲਤਾਨ ਰਹਿਣਗੇ ਔਰ ਮਾਤਾ ਪਿਤਾ ਗੁਰੂ ਗੁਸਾਈਂ ਇਨਾਂ ਦੀ ਲੱਜਾ ਸਭ ਤਯਾਗ ਦੇਣਗੇ ਹੇ ਸਤਿਗੁਰੋ ਮੈਂ ਆਪ ਨਾਲ ਏਹ ਛਲ ਕੀਤੇ ਹੈਨ ਸੋ ਮੇਹਰਬਾਨੀ ਕਰਕੇ ਬਖ਼ਸ਼ੋ ਜੀ ਆਪ ਸੰਤ ਅਵਤਾਰ ਹੋ ਖਿਮਾ ਕਰਨੀ ਜੀ ਏਹ ਆਪਦਾ ਬਿਰਦ ਹੈ ਜੀ ਆਪ ਮਹਾਂਪੁਰਖ ਹੋ ਬਡੇ ਉਦਾਰ ਹੋ ਅਤੇ ਅੱਗੇ ਕਹਾਂ ਜਾਵੋਗੇ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਕਲਜੁਗ ਮੈਂ ਤਾਂ ਸ੍ਰੀ ਪਰਮੇਸ਼ਰ ਜੀ ਕੋ ਦੇਖਦਾ ਫਿਰਦਾ ਹਾਂ ਤਾਂ ਕਲਜੁਗ ਨੇ ਕਹਿਆ ਹੇ ਪਰਮ ਪੁਰਖ ਜੀ ਤੇਰੇ ਬਿਨਾਂ ਕੋਈ ਹੋਰ ਵੀ ਪਰਮੇਸ਼ਰ ਹੈ ਤਾਂ ਗੁਰੂ ਜੀ ਨੇ ਕਹਿਆ ਹੇ ਕਲਜੁਗ ਤੇਰਾ ਤੋ ਅਮਲ ਸੰਸਾਰ ਮੇਂ ਇਹ ਵਰਤ ਰਿਹਾ ਹੈ ਅਰ ਈਹਾਂ ਤੂੰ ਕਿਸ ਕਾਰਜ ਵਾਸਤੇ ਆਯਾ ਹੈਂ ਏਹ ਕਪਟ ਕਰਕੇ ਕਿਉਂ ਛਲ ਕਰਦੇ ਹੋ ਤਾਂ ਕਲਜੁਗ ਨੇ ਕਹਿਆ ਹੇ ਸਤਿਗੁਰ ਜੀ ਮੇਰਾ ਨਾਮ ਕਲਜੁਗ ਏਸੇ ਕਰਕੇ ਹੈ। ਅਤੇ ਆਪਦਾ ਦਰਸ਼ਨ ਕਰਨ ਆਯਾ ਹਾਂ ਤੇ ਮੇਰੀ ਨਮਸਕਾਰ ਹੈ ਜੀ ਔਰ ਆਪਕੀ ਪ੍ਰੀਖਿਆ ਵਾਸਤੇ ਏਹ ਛਲ ਕੀਤੇ ਹੈਨ ਤਾਂ ਮਹਾਰਾਜ ਨੇ ਹੁਕਮ ਕੀਆ ਹੇ ਕਲਜੁਗ ਆਪਨੇ ਲੱਛਨ ਕਹੁ ਅਰ ਅਪਣੀ ਸੈਨਾ ਦੱਸ ਜੇਹੜੀ ਨਾਲ ਸਹਾਇਕ ਹੈ ਤੇ ਕਿਸ ਤਰਾਂ ਦੀ ਤੂੰ ਸਿਕਦਾਰੀ ਕਰਦਾ ਹੈਂ ਤਾਂ ਕਲਜੁਗ ਕਹਿਆ ਜੀ ਨਿਰੰਕਾਰ ਜੀ ਵਡਾ ਮੇਰਾ ਸੂਰਬੀਰ ਝੂਠ ਹੈ ਜੀ ਜੋ ਸਬ ਕੇ ਅੱਗ੍ਰ ਚਲਤਾ ਹੈ ਜੀ ਅਤੇ ਰਾਜਾ ਜੋ ਹੈ ਸੋ ਮੋਹ ਹੈ ਅਤੇ ਸੈਨਾ ਦਾ ਪਤੀ ਜੋ ਹੈ ਸੋ ਅਹਿੰਸਾ ਹੈ ਅਤੇ ਕਾਮ ਕ੍ਰੋਧ ਲੋਭ ਹੰਕਾਰ ਏਹ ਜੋਧੇ ਹੈਨ ਬੜੇ ਬੜੇ ਹਸਤੀਆਂ ਦੇ ਅਸਵਾਰ ਅਤੇ ਮਤਿਸਰ ਨਿੰਦਾ ਏਹ ਬਾਟ ਪਾਰ ਤ੍ਰਿਸ਼ਨਾ ਏਹ ਰਥਾਂ ਦੇ ਅਸਵਾਰ ਹੈਨ ਅਤੇ ਆਲਸ ਜੂਆ ਮਦਪਾਨ ਦੁਰਾਚਾਰ ਏਹ ਘੋੜਿਆਂ ਕੇ ਅਵਾਰ ਹੈਨ ਜੇਹੜੀ ਵਿਸ਼ਯਾਂ ਵਿੱਚ ਮਮਤਾ ਕਰਨੀ ਅਤੇ ਆਸ਼ਾ ਜੋ ਵਿਸ਼ਿਆਂ ਕੀ ਅਤੇ ਚੋਰੀ ਏਹ ਪੈਦਲ ਸੈਨਾ ਹੈ ਹੋਰ ਕਿੱਥੋਂ ਤੋੜੀ ਗਿਨਾਂ ਜੇਹੜੀ ਚਤਰੰਗਨੀ ਸੈਨਾ ਹੈ ਜਿਸ ਪਾਸੇ ਏਹ ਚੜ੍ਹਾਈ ਕਰਦੇ ਹੈਂ ਓਹ ਪਾਸਾ ਮਾਰ ਲੈਂਦੇ ਹੈਨ ਇਨਾਂ ਦੇ ਅੱਗੇ ਨਹੀਂ ਅਟਕਦਾ ਤੇ ਨਾ ਕਿਸੇ ਦਾ ਧੀਰਜ ਰਹਿੰਦਾ ਹੈ ਇਨਾਂ ਵਡੇ ਵਡੇ ਕੋਟ ਚੜ੍ਹ ਕਰ ਮਾਰ ਲੀਤੇ ਹੈਨ ਅਤੇ ਦੰਭ ਜੋ ਮੇਰਾ ਜੋਧਾ ਹੈ ਉਸਨੇ ਦਿਗਬਿਜੇ ਕੀਤੀ ਹੈ ਏਹ ਮੇਰੀ ਸਿਕਦਾਰੀ ਹੈ ਅਤੇ ਜੋ ਏਸ ਸਮੇ ਦੇ ਸਤੀ ਪੁਰਖ ਹੈਨ ਸੋ ਪਾਪ ਕਰਮ ਕਰਨਗੇ ਅਤੇ ਗੁਰੂ ਜੇਹੜੇ ਹੋਵਨਗੇ ਲੋਕਾਂ ਦੇ ਘਰ ਸਿੱਖਯਾ ਦੇਣ ਜਾਣਗੇ ਤੇ ਸ਼ਾਸਤ੍ਰ ਬੇਦ ਨੂੰ ਕੋਈ ਨਾ ਮੰਨੇਗਾ ਆਪਣੀ ਆਪਣੀ ਪੂਜਾ ਕਰਾਉਣਗੇ ਜੋ ਕਾਜ਼ੀ ਹੋਵਨਗੇ ਸੋ ਤਸਬੀਆਂ ਫੇਰਨਗੇ ਖ਼ੁਦਾਇ ਖ਼ੁਦਾਇ ਕਹਿਣਗੇ ਅਤੇ ਵੱਢੀਆਂ ਲੈਕੇ ਹੱਕ ਪਰਾਯਾ ਗਵਾਇ ਦੇਵਣਗੇ ਜੇ ਕੋਈ ਪੁੱਛੇਗਾ ਤਾਂ ਝੂਠਾ ਮਸਲਾ ਪੜ੍ਹ ਸੁਨਾਵਣਗੇ ਗੱਲੀਂ ਘਰ ਪੂਰਾ ਕਰ ਦੇਵਣਗੇ ਔਰ ਲੋਕ ਤੁਰਕਾਂ ਦੇ ਮੰਤ੍ਰ ਸੁਣਨਗੇ

ਹੋਰ ਲੋਕਾਂ ਦੇ ਮੋਹਣਵਾਲੀਆਂ ਤੇ ਖੋਹਣਵਾਲੀਆਂ ਗੱਲਾਂ ਕਰਨਗੇ ਔਰ ਹਿੰਦੂ ਜੋ ਹੋਵਣਗੇ ਸੋ ਚੌਕੇ ਬੜੇ ਪਾਉਨਗੇ ਸੁੱਚੇ ਹੋਵਨਗੇ ਸਕਲ ਜੋਗੀਆਂ ਦੀ ਕੰਨੀਂ ਦਰਸ਼ਨ ਸਿਰ ਤੇ ਜੜਾਵਾਂ ਸਰੀਰ ਤੇ ਬਿਭੂਤ ਹੋਵੇਗੀ ਬਸਤ੍ਰ ਗੇਰੀ ਦੇ ਰੰਗੇ ਹੋਏ ਹੋਵਨਗੇ ਪਰ ਅੱਗੇ ਪਿੱਛੇ ਲੜਕੇ ਲੜਕੀਆਂ ਰੋਂਦੇ ਫਿਰਨਗੇ ਤੇ ਜੋਗੀ ਹੂਏ ਪਰ ਜੋਗ ਦੀ ਜੁਗਤ ਨਹੀਂ ਜਾਨੀ ਵਜ਼ਰਥ ਹੀ ਸਿਰ ਤੇ ਛਾਈ ਪਾਈ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਣਕੇ ਕਹਜ਼ਾ ਹੈ ਕਲਜੁਗ ਇਸ ਸਿਕਦਾਰੀ ਦੀ ਕਮਾਈ ਦਾ ਲੇਖਾ ਤੈਨੂੰ ਦੇਵਣਾ ਪਵੇਗਾ ॥ ਸ੍ਰੀ ਮੁਖ ਵਾਕ ॥ ਜਿਨ ਸਿਕਦਾਰੀ ਤਿਨਹਿ ਖੁਆਰੀ ਚਾਕਰ ਕੇਹਾ ਡਰਨਾ ॥ ਜਾਂ ਸਿਕਦਾਰਾਂ ਪਵਹਿ ਜੰਜੀਰੀ ਤਾਂ ਚਾਕਰ ਹਥਹੁ ਮਰਨਾ ॥ ੧ ॥ ਤੂੰ ਜਗਤ ਵਿੱਚ ਸਿਕਦਾਰ ਹੈਂ ਅਸੀ ਚਾਕਰ ਹਾਂ ਕਰਤਾਰ ਨੂੰ ਜ਼ਿਸ ਵੇਲੇ ਲੇਖਾ ਦੇਵਣਾ ਤੈਨੂੰ ਪਵੇਗਾ ਤਾਂ ਸਾਡੇ ਹੀ ਹਵਾਲੇ ਹੋਵਹਿੰਗਾ ਉਸ ਵੇਲੇ ਹਿਸਾਬ ਅਸਾਂ ਹੀ ਤੇਰੇ ਪਾਸੋਂ ਲੈਣਾ ਹੈ ਏਹ ਗੱਲ ਸੁਣਕਰ ਕਲਜੁਗ ਡਰਗਿਆ ਤੇ ਹੱਥ ਜੋੜਕਰ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਪਿਆ ਤੇ ਕਹਿਣ ਲਗਾ ਗੁਰੂ ਜੀ ਇੱਕ ਮੇਰੀ ਅਰਦਾਸ ਹੈ ਜੀ ਤਾਂ ਗੁਰੂ ਜੀ ਕਹਿਆ ਕਹੁ ਭਾਈ ਤੂ ਕਿਆ ਕਹਿੰਦਾ ਹੈਂ ਤਾਂ ਕਲਜੁਗ ਨੇ ਕਹਿਆ ਹੇ ਮਹਾਂਪੁਰਖ ਜੀ ਮੈਂ ਆਪਦੀ ਸ਼ਰਨ ਤਦ ਆਯਾ ਹਾਂ ਜੀ ਜੋ ਆਪ ਕਰਤੇ ਪੁਰਖ ਦਾ ਖ਼ਾਸ ਵਜ਼ੀਰ ਹੋ ਤੇ ਮੈਂ ਭੀ ਆਪ ਦੇ ਵੱਸ ਪਉਣਾ ਹੈ ਜੀ ਸੋ ਤੁਸਾਂ ਓਤ ਵਖਤ ਮੇਰਾ ਖ਼ਸਮਾਨਾ ਕਰਨਾ ਜੀ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੂੰ ਖ਼ਾਤਰਜਮਾ ਰੱਖ ਮੈਂ ਉਸ ਵਖਤ ਤੇਰਾ ਖ਼ਸਮਾਨਾ ਕਰਾਂਗਾ ਤਾਂ ਕਲਜੁਗ ਨੇ ਕਹਿਆ ਹੇ ਗ਼ਰੀਬਨਿਵਾਜ਼ ਜੀ ਤੇਰੇ ਵਿੱਚ ਤੇ ਕਰਤਾਰ ਵਿੱਚ ਕੋਈ ਭੇਦ ਨਾਹੀਂ ਪਰ ਮੈਨੂੰ ਪ੍ਰਤੀਤ ਕਿਸਤਰਾਂ ਆਵੇ ਜੀ ਜੇਕਰ ਮੇਰੀ ਕਛੁ ਭੇਟਾ ਲੇਵੋ ਤਾਂ ਮੈਂ ਜਾਣਾਂ ਜੋ ਮੇਰਾ ਖ਼ਸਮਾਨਾ ਕਰੋਗੇ ਤਾਂ ਗੁਰੂ ਜੀ ਕਹਿਆ ਭਾਈ ਅਸਾਂ ਸੁਖ ਛੱਡਕੇ ਦੁਖ ਲੀਤਾ ਹੈ ਅਸੀਂ ਕੁਛ ਪਦਾਰਥ ਲੈਣ ਵਾਸਤੇ ਨਹੀਂ ਆਏ ਅਸਾਂ ਤੇਰੀ ਭੇਟ ਲੈਕੇ ਕਿਆ ਕਰਨੀ ਹੈ ਤਾਂ ਕਲਜੁਗ ਕਹਿਆ ਹੇ ਦੇਵਤਿਆਂ ਕੇ ਦੇਵ ਮੇਰੀ ਨਿਸ਼ਾ ਕੀਕਰ ਹੋਵੇ ਜੀ ਤਾਂ ਗੁਰੂ ਜੀ ਕਹਿਆ ਭਾਈ ਤੇਰੇ ਪਾਸ ਕਿਆ ਕਿਆ ਵਸਤ ਹੈ ਤਾਂ ਕਲਜੁਗ ਕਹਿਆ ਮੇਰੇ ਪਾਸ ਮੋਤੀ ਹੀਰੇ ਲਾਲ ਜਵਾਹਿਰ ਸੁਇਨਾ ਰੁੱਪਾ ਔਰ ਮੰਦਰ ਬੜੇ ਬੜੇ ਹੱਛੇ ਬਨੇ ਹੋਏ ਔਰ ਉਗਵਣ ਆਥਣ ਤਾਈਂ ਪਾਂਤਿਸ਼ਾਹੀ ਅਰ ਭਲੀਆਂ ਭਲੀਆਂ ਇਸਤ੍ਰੀਆਂ ਤੇ ਨਉਨਿਧਾਂ ਤੇ ਅਠਾਰਾਂ ਸਿੱਧਾਂ ਏਹ ਸਭ ਮੇਰੇ ਹਵਾਲੇ ਹੈਨ ਜੇ ਆਪ ਆਗਿਆ ਦੇਵੋ ਤਾਂ ਮੈਂ ਸਭ ਕੁਛ ਆਪਦੇ ਅੱਗੇ ਲਿਆਇ ਰੱਖਾਂ ਇਨਾਂ ਵਿੱਚੋਂ ਜੋ ਆਪ ਚਾਹੋ ਸੋ ਲੈ ਲਵੋ ਜੀ ਤਾਂ ਮੈਨੂੰ ਸੰਤੋਖ ਆਵੇ ਜੀ ਤਾਂ ਗੁਰੂ ਜੀ ਕਹਿਆ ਹੇ ਭਾਈ ਅਸਾਨੂੰ ਕੁਛ ਨਾਹੀਂ ਚਾਹੀਦਾ ਤਾਂ ਸ੍ਰੀ ਗੁਰੂ ਜੀ ਸਿਰੀ ਰਾਗ ਵਿੱਚ ਸ਼ਬਦ ਉਚਾਰਿਆ ਸਿਰੀ ਰਾਗ ਮਹਲਾ ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥ ਕਸਤੂਰ ਕੁੰਗੂ ਅਗਰ ਚੰਦਨ ਲੀਪ ਆਵੈ ਚਾਉ॥ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ॥੧॥ ਹਰਿ ਬਿਨ ਜੀਉ ਜਲਿ ਬਲਿ ਜਾਉ ॥ ਮੈਂ ਆਪਣਾ ਗੁਰ ਪੂਛ ਦੇਖਿਆ ਅਵਰ ਨਾਹੀਂ ਥਾਉ॥

੧ ॥ ਰਹਾਉ ॥ ਧਰਤੀ ਤ ਹੀਰੇ ਲਾਲ ਜੜਤੀ ਪਲੰਘ ਲਾਲ ਜੜਾਉ ॥ ਮੋਹਣੀ ਮੁਖ ਮਣੀ ਸੋਹੈ ਕਰੈ ਰੰਗ ਪਸਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥ ੨ ॥ ਸਿਧ ਹੋਵਾਂ ਸਿਧਿ ਲਾਈ ਰਿਧ ਆਖਾਂ ਆਉ॥ ਗੁਪਤ ਪਰਗਟ ਹੋਇ ਬੈਸਾਂ ਲੋਕ ਰਾਖੈ ਭਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥ ੩ ॥ ਸੁਲਤਾਨ ਹੋਵਾਂ ਮੇਲ ਲਸ਼ਕਰ ਤਖ਼ਤ ਰਾਖਾਂ ਪਾਉ ॥ ਹੁਕਮ ਹਾਸਲ ਕਰੀ ਬੈਠਾ ਨਾਨਕਾ ਸਭ ਵਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥ ੪ ॥ ੧॥

ਤਿਸਦਾ ਪਰਮਾਰਥ ਗੁਰੂ ਜੀ ਕਹਿੰਦੇ ਹੈਨ ਕਲਜੁਗ ਨੇ ਆਖਿਆ ਹੇ ਸ੍ਰੀ ਗੁਰੂ ਜੀ ਮਹਾਰਾਜ ਮੈਂ ਤਾਂ ਸਿੱਖ ਹੋਵਣ ਆਯਾ ਹਾਂ ਤਾਂ ਲਗਾ ਕਹਿਣ ਗੁਰੂ ਜੀ ਜੇ ਹੁਕਮ ਕਰੋ ਤਾਂ ਆਪ ਦੇ ਰਹਿਣ ਵਾਸਤੇ ਮੋਤੀਆਂ ਦੇ ਮੰਦਰ ਬਣਵਾਇ ਦੇਵਾਂ ਰਤਨਾਂ ਦਾ ਜੜਾਉ ਕਰ ਦੇਵਾਂ ਕਸਤੂਰੀ ਅਗਰ ਚੰਦਨ ਦਾ ਲੇਪ ਕਰਾਇ ਦੇਵਾਂ ਤੇ ਜੇ ਇੱਥੇ ਟਿਕਣਾ ਹੋਵੇ ਤਾਂ ਧਰਤੀ ਰਤਨਾਂ ਨਾਲ ਜੜਾਇ ਦੇਵਾਂ ਅਤੇ ਜੇ ਪਲੰਘ ਉੱਪਰ ਬੈਠਣਾ ਹੋਵੇ ਤਾਂ ਲਾਲਾਂ ਕਰਕੇ ਪਲੰਘ ਜੜਾਇ ਦੇਵਾਂ ਜੇ ਕਹੋ ਤਾਂ ਮੋਹਣੀਆਂ ਲਿਆਇ ਦੇਵਾਂ ਜਿਨਾਂ ਦਾ ਮੁਖ ਮਣੀਆਂ ਦੀ ਨਿਆਈਂ ਚਮਕਦਾ ਹੋਵੇ ਦੇਖਣੇ ਹੀ ਤੇ ਜੀਵ ਕੋ ਮੋਹਿ ਲੇਵਣ ਜੇ ਬਚਨ ਕਰੋ ਤਾਂ ਰਿੱਧਾਂ ਸਿੱਧਾਂ ਆਣ ਦੇਵਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਰਿੱਧਾਂ ਦੇਖਕਰ ਭੁੱਲ ਜਾਵਾਂ ਸਿੱਧ ਬਣ ਬੈਠਾ ਲੋਕਾਂ ਨੂੰ ਸਿੱਧਤਾ ਦਿਖਾਵੋਂ ਲੋਕ ਮੇਰਾ ਭਾਉ ਰੱਖਣ ਹੁਕਮ ਹਾਸਲ ਜਗਤ ਕਾ ਕਰੋਂ ਏਹ ਸਭ ਪਵਣ ਕੀ ਨਿਆਈਂ ਅਨਿੱਤ ਹੈਨ ਇਨਾਂ ਨੂੰ ਦੇਖਕਰਪਰਮੇਸ਼ਰ ਭੁੱਲ ਜਾਂਦਾ ਹੈ ਅਤੇ ਜੇਕਰ ਕਹੋ ਤਾਂ ਨੌ ਖੰਡ ਪ੍ਰਿਥਮੀ ਦਾ ਰਾਜ ਲੈ ਦੇਵਾਂ ਸਭ ਹੁਕਮ ਹਾਸਲ ਬੈਠੇ ਹੀ ਕਰੋ ਤਾਂ ਸ੍ਰੀ ਬਾਬੇ ਜੀ ਕਹਿਆ ਰਾਜ ਦੇ ਮਦ ਕਰ ਮੈਨੂੰ ਮਹਾਰਾਜ ਕਾ ਨਾਮ ਭੁੱਲ ਜਾਵੇਗਾ ਏਹ ਵਸਤਾਂ ਮੈਨੂੰ ਮੂਲੋਂ ਨਹੀਂ ਚਾਹੀਦੀਆਂ ਤਾਂ ਕਲਜੁਗ ਨੇ ਕਹਾ ਗ਼ਰੀਬਨਿਵਾਜ਼ ਜੀ ਜੋ ਗੁਰਾਂ ਦੇ ਅੱਗੇ ਭੇਟ ਰੱਖੀਦੀ ਹੈ ਸੋ ਫੇਰ ਨਹੀਂ ਲਈਦੀ ਬਚਨ ਹੋਯਾ ਜੇ ਅਸਾਡਾ ਹੁਕਮ ਮੰਨੇਂ ਤਾਂ ਦਸਵਾਂ ਜਾਮਾ ਪਹਿਰ ਕੇ ਤੇਰੀਆਂ ਸਭ ਭੇਟਾਂ ਲਵਾਂਗੇ ਤੇ ਸਿੱਖਾਂ ਨੂੰ ਰਿੱਧਾਂ ਸਿੱਧਾਂ ਸਭ ਪਦਾਰਥ ਦੇਵਾਂਗੇ ਹੇ ਨਾਥ ਜੀ ਮੇਰੇ ਮਿਲਣੇ ਦਾ ਆਪਦੇ ਆਵਣੇ ਦਾ ਮੇਰੇ ਰਾਜ ਵਿਚ ਕੀ ਫਲ ਹੋਯਾ ਤੁਸੀ ਮੇਰਾ ਅੰਗੀਕਾਰ ਕੁਛ ਨਹੀਂ ਕਰਦੇ ਤੇ ਮੇਰੇ ਉਤੇ ਬਡਾ ਗ਼ਜ਼ਬ ਹੋਵੇਗਾ ਅਤੇ ਅੱਗੇ ਹੀ ਮੈਂ ਮਹਾਂ ਪਾਪੀ ਸੱਦੀਦਾ ਹਾਂ ਜੀ ਤੇ ਹੁਣ ਤੁਸੀ ਕੁਛ ਭੇਟਾ ਨਾ ਲਵੋ ਤਾਂ ਮੈਨੂੰ ਕਿਤੇ ਥਾਉਂ ਨਾਹੀਂ ਤਾਂ ਫੇਰ ਗੁਰੂ ਜੀ ਕਹਿਆ ਹੇ ਕਲਜੁਗ ਅਸਾਂ ਨੂੰ ਕੁਛ ਨਹੀਂ ਚਾਹੀਦਾ ਤਾਂ ਫੇਰ ਕਲਜੁਗ ਨੇ ਬੇਨਤੀ ਕੀਤੀ ਜੀ ਮੇਰੇ ਉਪਰ ਕੁਛ ਹੋਰ ਹੀ ਆਗਿਆ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਕਲਜੁਗ ਏਹ ਜੋ ਵਸਤਾਂ ਤੂੰ ਸਾਨੂੰ ਦੇਂਦਾ ਹੈਂ ਸੋ ਏਨਾਂ ਵਿਚੋਂ ਤਾਂ ਸਾਨੂੰ ਕੁਛ ਲੋੜ ਨਹੀਂ ਪਰ ਹੋਰ ਤੇਰੇ ਪਾਸ ਕੀ ਕੀ ਵਸਤ ਹੈ ਤਾਂ ਕਲਜੁਗ ਨੇ ਕਹਿਆ ਮਹਾਰਾਜ ਜੀ ਮੇਰੇ ਰਾਜ ਵਿਚ ਇਕ ਹੋਰ ਲੱਛਣ ਵੀ ਹੈਨ ਦੁਖ ਨੀਂਦ ਪਿਆਸ ਨਿੰਦਾ ਤ੍ਰਿਸ਼ਨਾ ਆਲਸ ਮਸਤੀ ਫਾਹੀ ਗਲੇ ਦੁਸ਼ਟਤਾ ਦੁਰਾਚਾਰੀ ਪਾਪ ਚੋਰੀ ਯਾਰੀ ਬਖ਼ੀਲੀ

ਇਨਾਂ ਬਾਤਾਂ ਤੇ ਕੋਈ ਵਿਰਲਾ ਹੀ ਬਚੇਗਾ ਗੁਣੀਆਂ ਦਾ ਨਿਰਾਦਰ ਹੋਵੇਗਾ ਸੱਚ ਬੋਲਣ ਵਾਲਾ ਮੂਰਖ ਹੋਵੇਗਾ ਬਹੁਤ ਬੋਲਣ ਵਾਲਾ ਮੂਰਖ ਵੀ ਹੋਵੇ ਸੋ ਗੁਣੀ ਕਹੀਏਗਾ ਸੋ ਰਾਜਿਆਂ ਕੇ ਨਿਕਟ ਬੈਠਣਗੇ ਪਾਪੀਆਂ ਦੇ ਘਰ ਮਨੁੱਖ ਬਹੁਤ ਹੋਵਨਗੇ ਤੇ ਕ੍ਰਿਪਨ ਕੋਲ ਮਾਇਆ ਬਹੁਤ ਹੋਵੇਗੀ ਔਰ ਧਰਮ ਤੋਂ ਬਿਪ੍ਰੀਤ ਹੋਵੇਂਗੇ ਅੰਤ ਕੋ ਦੁਖ ਪਾਵਣਗੇ ਔਰ ਬ੍ਰਾਹਮਣ ਵਿਹਾਰੀ ਹੋਵਨਗੇ ਔਰ ਕਿਰਸਾਣੀ ਕਰਨਗੇ ਜੋ ਸ਼ੂਦਰ ਹੋਣਗੇ ਤਿਨਾਂ ਦਾ ਆਦਰ ਹੋਵੇਗਾ ਅਤੇ ਵੇਦ ਪਾਠੀ ਤੱਤ੍ਵ ਗਿਆਨੀ ਬ੍ਰਹਮਣ ਤਿਨਾਂ ਨੂੰ ਖ਼ੁਆਰੀ ਹੋਵੇਗੀ ਰਾਜੇ ਲੋਕ ਸਦਾ ਤੋਟ ਵਿੱਚ ਰਹਿਣਗੇ ਪ੍ਰਜਾ ਨੂੰ ਖੋਸਣਗੇ ਹਰ ਤਰਾਂ ਲੁੱਟਣ ਦੀ ਡੌਲ ਬਣਾਵਨਗੇ ਤੇ ਸੰਨਿਆਸੀ ਬਹੁਤ ਧਨ ਸੰਚਨਗੇ ਅਤੇ ਗ੍ਰਹਸਤੀ ਲੋਕ ਭੋਜਨ ਬਸਤ੍ਰ ਵੱਲੋਂ ਤੰਗ ਹੋਵਨਗੇ ਜਹਾਂ ਜਹਾਂ ਸੱਤ ਧਰਮ ਬ੍ਰਤ ਤਪ ਉਪਾਸ਼ਨਾ ਹੋਵੇਗੀ ਇਕਵਾਰਗੀ ਤਿਸਕਾ ਬਿਨਾਸ਼ ਹੋਜ ਵੇਗਾ ਹੇ ਮਹਾਰਾਜ ਜੀ ਏਹ ਕਰਤਾਰ ਦਾ ਹੁਕਮ ਹੈ ਜੋ ਮੇਰੇ ਰਾਜ ਮੇਂ ਏਹ ਅਮਲ ਹੋਣਗੇ ਔਰ ਮਹਾਰਾਜ ਜੀ ਆਗੇ ਜੋ ਹੁਕਮ ਕਰੋ ਸੋਈ ਮੈਂ ਮੰਨਾਂਗਾ ਪਰ ਹੇ ਗੁਰੂ ਜੀ ਕੁਛ ਭੇਟਾ ਮੇਰੀ ਲੇਵਹੁ ਸੁਇਨਾ ਚਾਂਦੀ ਹੀਰਾ ਮੋਤੀ ਜੁਵਾਹਰ ਕੁਛ ਤਾਂ ਅੰਗੀਕਾਰ ਕਰੋ ਜੀ ਮੈਂ ਆਪ ਕਾ ਦਾਸ ਹਾਂ ਜੀ ਜੇ ਕੁਛ ਆਗਿਆ ਕਰੋ ਤਾਂ ਮੈਂ ਅਨੰਦ ਹੋਵਾਂਗਾ ਜੀ ਏਹ ਬੇਨਤੀ ਕਲਜੁਗ ਦੀ ਸੁਣ ਕਰ ਬਡੇ ਪ੍ਰਸੰਨ ਹੋਏ ਤੇ ਕਹਿਨ ਲਗੇ ਸਰਬ ਜੁਗਾਂ ਨਾਲੋਂ ਤੇਰਾ ਤੇਜ਼ ਬੜਾ ਹੋਵੇਗਾ ਏਹ ਅਸਾਡਾ ਵਰ ਹੋਯਾ ਜੋ ਕਰਤਾਰ ਕੀ ਕੀਰਤੀ ਕਰੇਗਾ ਤੇਰੇ ਰਾਜ ਮੇਂ ਤਿਨ ਕੀ ਮਹਿਮਾ ਬਡੀ ਹੋਵੇਗੀ ਲੱਖ ਵਰ੍ਹੇ ਸਤਜੁਗ ਮੇਂ ਅਤੇ ਦਸ ਹਜ਼ਾਰ ਤ੍ਰੇਤੇ ਮੇਂ ਦੁਆਪਰ ਮੇਂ ਹਜ਼ ਰ ਵਰਖ ਯਤਨ ਕਰਦਾ ਸੀ ਤਾਂ ਕਰਤਾਰ ਫਲ ਦੇਂਦਾ ਸੀ ਤੇ ਤੇਰੇ ਰਾਜ ਵਿਚ ਥੋੜੀ ਹੀ ਨਿਰੰਕਾਰ ਦੀ ਭਗਤੀ ਕਰੇਗਾ ਤਾਂ ਉਸਨੂੰ ਬਹੁਤ ਫਲ ਪ੍ਰਾਪਤ ਹੋਵੇਗਾ ਅਤੇ ਜੋ ਹੁਣ ਤੂੰ ਅਸਾਨੂੰ ਭੇਟਾ ਦਿੰਦਾ ਹੈਂ ਸੋ ਅਸੀ ਚਉਥਾ ਅਵਤਾਰ ਧਾਰਕਰ ਤੇਰੀ ਭੇਟਾ ਲਵਾਂਗੇ ਮਾਇਆ ਪਦਾਰਥ ਕੇਸਮੇਤ ਲੈਲਵਾਂਗੇ ਏਹ ਬਾਤ ਸੁਣਕਰ ਬਹੁਤ ਪ੍ਰਸੰਨ ਹੋਯਾ ਕਲਜੁਗ ਨੇ ਹੱਥ ਜੋੜ ਕਰ ਨਮਸਕਾਰ ਕੀਤੀ ਅਤੇ ਕਹਾ ਹੇ ਗੁਰੂ ਜੀ ਤੁਸਾਡੀ ਸੰਗਤ ਦੇ ਨਿਕਟ ਨਾਹੀਂ ਜਾਵਾਂਗਾ ਤੇ ਹੋਰ ਜੀ ਜੋ ਦੰਭੀ ਕਪਟੀ ਫ਼ਰੇਬੀ ਹੋਵਨਗੇ ਤਿਨਾ ਉੱਪਰ ਮੇਰਾ ਜ਼ੋਰ ਪਵੇਗਾ ਜੇਹੜੇ ਜੀਵ ਤੁਸਾਡਾ ਬਚਨ ਮੰਨਣਗੇ ਉਨਾਂ ਪਰ ਮੇਰਾ ਜ਼ੋਰ ਨਾ ਪਵੇਗਾ ਨਹੀਂ ਤਾਂ ਹੋਰ ਸਬ ਮੇਰੀ ਨੱਥ ਵਿਚ ਰਹਿਨਗੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਕਲਜੁਗ ਅਸੀ ਤੇਰੀ ਏਹ ਭੇਟਾ ਚਾਹੁੰਦੇ ਹਾਂ ਕਿ ਤੂੰ ਮੇਰੇ ਸਿੱਖਾਂ ਉੱਪਰ ਜ਼ੋਰ ਨਹੀਂ ਕਰਨਾ ਔਰ ਮੇਰੇ ਸੇਵਕਾਂ ਤੇ ਸੰਗਤ ਕੋ ਦੁਖ ਨਹੀਂ ਦੇਵਣਾ ਤਾਂ ਕਲ ਗ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮੇਰਾ ਤੇਜ਼ ਆਪਨੇ ਹੋਰਨਾਂ ਜੁਗਾਂ ਤੋਂ ਅਧਿਕ ਕੀਤਾ ਹੈ ਹੇ ਗ਼ਰੀਬ ਨਿਵਾਜ਼ ਜੀ ਮੈਨੂੰ ਅਕਾਲ ਪੁਰਖ ਦੀ ਏਹ ਆਗਿਆ ਹੈ ਕਿ ਕੋਈ ਸਾਧ ਸੰਤ ਬਲੀ ਹੋਵੇ ਭਾਵੇਂ ਕੈਸਾ ਮਹਾਂ ਪੁਰਖ ਹੋਵੇ ਮੇਰੀ ਆਂਚ ਤੇ ਕੋਈ ਨਾ ਬਚੇਗਾ ਹੇ ਦੀਨਾਨਾਥ ਜੀ ਮਹਾਰਾਜ ਜੀ ਮੈਨੂੰ ਹੁਕਮ ਦੇਵੋ ਸੋ ਮੈਂ ਕਰਾਂ ਜੀ ਤਾਂ ਗੁਰੂ ਜੀ ਕਹਿਆ ਭਾਈ ਸਾਨੂੰ ਏਹ ਭੇਟਾ ਦੇਹ ਜੋ ਜਿੱਥੇ ਸਾਡਾ ਸ਼ਬਦ ਕੀਰਤਨ ਹੋਵੇ ਅਥਵਾ ਸੰਗਤ ਹੋਵੇ ਸੋ ਓਥੇ ਤੂੰ ਨਹੀਂ ਜਾਣ

ਤੇਬਾਹਿਰ ਹੀ ਬੈਠਾ ਰਹੀਂ ਤਾਂ ਕਲਜੁਗ ਨੇ ਇਹ ਬੇਨਤੀ ਕੀਤੀ ਹੇ ਦੀਨ ਦਇਆਲ ਜੀ ਮੇਰੀ ਗਤਿ ਕੈਸੇ ਹੋ ਵੇਗੀ ਜਿਤ ਵੇਲੇ ਕੜਾਹ ਪ੍ਰਸਾਦਿ ਵਰ ਤੇ ਮੈਂ ਆਪਨਾ ਛਾਂਦਾ ਲੈਣ ਵਾਸਤੇ ਜਾਊਂਗਾ ਨਹੀਂ ਤਾਂ ਉਤਨਾ ਚਿਰ ਮੈਂ ਤੁਸਾਡੀ ਸੰਗਤ ਦੇ ਜੋੜਿਆਂ ਵਿਚ ਬੈਠਾ ਰਹੂੰਗਾ ਜਦ ਪ੍ਰਸਾਦ ਵਰਤੇਤੇਸ਼ਬਦ ਦਾ ਭੋਗ ਪਵੇ ਤਾਂ ਜਾਵਾਂਗਾ ਤਾਂ ਸ੍ਰੀ ਗੁਰੂ ਨਾਨਕ ਜੀ ਕਲਜੁਗ ਨੂੰ ਸਿਖ ਕੀਤਾ ਤਾਂ ਕਲਜੁਗ ਹੱਥ ਜੋੜ ਕਰ ਖੜਾ ਹੋਯਾ ਤੇ ਆਖਿਓਸ ਹੇ ਗੁਰੂ ਜੀ ਮੈਂ ਤਨ ਮਨ ਕਰਕੇ ਆਪ ਦਾ ਦਾਸ ਹਾਂ ਜੀ ਔਰ ਮੇਰਾ ਜੀਉ ਪ੍ਰਾਨ ਸਬ ਆਪਦਾ ਹੀ ਹੈ ਜਿਵੇਂ ਆਗਿਆ ਹੋਵੇਤਿਵੇਂਹੀ ਮੈਂ ਕਰਾਂਗਾ ਜੀ ਤਾਂ ਕਲਜੁਗ ਨੇ ਬਚਨ ਦਿੱਤਾ ਤੇ ਕਹਿਆ ਜੀ ਮੈਂ ਤੇਰੀ ਸੰਗਤ ਦੇਜੋੜਿਆਂ ਵਿਚ ਰਹਾਂ ਮਾਨੀ ਦੰਭੀ ਝੂਠੇਕੋ ਛੋਡਾਂਗਾ ਨਾਹੀ ਇਹ ਬਚਨ ਕਹਿਕਰ ਭੇਟਾ ਦੇਵਣ ਦਾ ਬਚਨ ਦੇਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਕਰ ਚਲਣੇ ਲਗਾ ਤਾਂ ਗੁਰੂਜੀ ਨੇ ਖੁਸ਼ੀਕੀਤੀ ਤੇ ਕਿਹਾ ਹੇ ਕਲਜੁਗ ਪਿਛਲੇ ਜੁਗਾਂ ਵਿਚ ਬਹੁਤ ਤਪ ਜਪ ਕਰਦੇ ਸਨ ਤਾਂ ਕੁਛ ਫਲ ਹੁੰਦਾ ਸੀ ਤੇ ਹੁਣ ਤਾਂ ਤੇਰੇ ਰਾਜ ਵਿਚ ਥੋੜਾਹੀ ਕੀਤੇ ਸਬ ਕਾਰਜ ਸਿੱਧ ਹੋਵਨਗੇ ਔਰ ਇਕ ਘੜੀ ਸਿਮਰੇ ਤੇ ਮੁਕਤਿ ਪਾਵੇਗਾ ਤਾਂ ਇਹ ਬਚਨ ਸੁਣਕਰ ਕਲਜੁਗ ਨੇ ਸ੍ਰੀ ਗੁਰੂ ਜੀ ਕੇ ਅੱਗੇ ਮੱਥਾ ਟੇਕਿਆ ਅਤੇ ਬਹੁਤ ਬੇਨਤੀ ਕੀਤੀ ਤਾਂ ,ਫੇਰ ਕਲਜੁਗ ਤੇ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤੇ ਕਲਜੁਗ ਵੀ ਸੰਸਾਰਮੇਂਰਮਤਾ ਰਹਿਆ॥ ਬੋਲੋ ਜੀ ਵਾਹਿਗੁਰੂ

## ਸਾਖੀ ਅੱਗੇ ਤਿਲੰਗ ਦੇਸ਼ ਨੂੰ ਚਲੇ

ਤਾਂਗੁਰੂ ਨਾਨਕ ਜੀ ਜਾਂਦੇ ਜਾਂਦੇ ਤਿਲੰਗ ਦੇਸ਼ ਵਿਚ ਜਾਇ ਵੜੇ ਤੇ ਇਕ ਨਗਰ ਦੇ ਦੁਆਲੇ ਬਾਗ਼ ਸੀ ਗੁਰੂ ਜੀ ਉਸਬਾਗ਼ ਵਿਚ ਜਾਇ ਬੈਠੇ ਅਤੇ ਓਥੇ ਇਕ ਖੱਤ੍ਰੀ ਜ਼ਾਤ ਖੋਸਲਾ ਰਹਿੰਦਾ ਸੀ ਪਰ ਉਸਦਾ ਸਦਾਵਰਤ ਲਗਾ ਰਹਿੰਦਾ ਸੀ ਤਾਂ ਉਸਨੇ ਸੁਣਿਆ ਕਿ ਬਾਗ਼ ਵਿਚ ਤਿੰਨ ਅਤੀਤ ਆਏ ਹੈਨ ਪਰ ਕਮ ਸੁਆਲ ਹੈਨ ਤਾਂ ਓਹ ਖੱਤ੍ਰੀ ਸ੍ਰੀ ਗੁਰੂ ਜੀ ਕੇ ਦਰਸ਼ਨ ਕੋ ਆਯਾ ਤੇ ਆਇਕਰ ਮੱਥਾ ਟੇਕਿਆ ਤੇ ਅਰਦਾਸ ਕੀਤੀ ਹੇ ਦੀਨਦਿਆਲ ਜੀ ਆਪ ਬਚਨ ਕਰੋ ਤਾਂ ਸੀਧਾ ਪਹੁੰਚਾਈਐਤਾਂ ਸ੍ਰੀ ਗੁਰੂ ਜੀ ਕਹਿਆ ਜੋਕੁਛ ਨਿਰੰਕਾਰ ਜੀ ਭੇਜੇਗਾ ਸੋ ਲਈਏਂਗੇ॥ ਤਾਂ ਉਸਨੇ ਆਪਣੇ ਆਦਮੀਆਂ ਕੋ ਆਖਿਆ ਭਾਈ ਛੱਤੀ ਪ੍ਰਕਾਰ ਕੇ ਭੋਜਨ ਤਿਆਰ ਕਰਾਕੇ ਲੈਆਵੋ ਮੈਂ ਅੱਗੇ ਬਹੁਤ ਸਾਧ ਦੇਖੇ ਹੈਨ ਸਭ ਮਾਯਾ ਮੇਂ ਬਾਂਧੇ ਹੂਏ ਦੇਖੇ ਹੈਨ ਪਰ ਇਹ ਅਤੀਤ ਨਿਰੰਕਾਰ ਕੇ ਸੁਆਲੀ ਹੈਨ ਅਤੇ ਮੈਨੂੰ ਇਹ ਨਿਰੰਕਾਰ ਹੀ ਨਜ਼ਰ ਆਉਂਦੇ ਹੈਨ ਤਾਂ ਉਹ ਗੁਮਾਸ਼ਤੇ ਜਾਇਕਰਪ੍ਰਸਾਦ ਤਿਆਰ ਕਰਵਾਇਕਰ ਭਲੀਪ੍ਰਕਾਰਔਰਜੁਗਤ ਨਾਲ ਸ੍ਰੀ ਬਾਬੇ ਜੀ ਦੇ ਪਾਸ ਲੈਆਏ ਅਤੇ ਹੱਥ ਜੋੜਕਰ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਇਹ ਪ੍ਰਸਾਦਿ ਨਿਰੰਕਾਰ ਜੀਭੇਜਿਆਹੈਆਪ ਅਚਵਹੁਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਇਹ ਕੌਣ ਹੈਨ ਤਾਂ ਉਸ ਖੱਤ੍ਰੀਨੇਹੱਥ ਜੋੜ ਕਰ ਕਹਿਆਜੀ ਇਹ ਸਭਮੇਰੇ ਸਨਬੰਧੀਹੈਨ ਭਾਈ ਮਾਤਾ ਪਿਤਾ ਪੁੱਤ੍ਰ ਸਸੁਰਾ ਸਾਲਾ ਔਰ ਸਭ ਕੁਟੰਬ ਹੈ ਜੀ ਤਾਂ ਗੁਰੂ ਜੀ ਨੇਰਾਗ ਗਉੜੀ ਵਿਚ ਸ਼ਬਦ ਉਚਾਰਿਆ

ਮਹਲਾ ੧ ॥ ਮਾਤਾ ਮਤਿ ਪਿਤਾ ਸੰਤੋਖ ॥ ਸੁਤਿ ਭਾਈ ਕਰ ਏਹ ਬਿਸੇਖ ॥ ਕਹਣਾ ਹੈ ਕਿਛੁ ਕਹਿਣਨਜਾਇ॥ਤਉਕੁਦਰਤਿਕੀਮਤਿਨਹੀਪਾਇ ॥ ੧ ॥ ਰਹਾਉ॥ ਸਰਮ ਸੁਰਤਿ ਦੁਇਸਸੁਰ ਭਏ॥ ਕਰਣੀ ਕਾਮਣਿ ਕਰ ਮਨਿ ਲਏ॥ ਸਾਹਾ ਸੰਜੋਗ ਵੀਆਹ ਵਿਜੋਗ॥ ਸਚਿ ਸੰਤਤ ਕਹੁ ਨਾਨਕ ਜੋਗ ॥ ੩॥ ਜਾਂ ਬਾਬੇ ਜੀ ਏਹ ਸ਼ਬਦ ਕਿਹਾ ਤਾਂ ਓਹ ਆਇਕੇ ਚਰਨਾਂ ਪਰ ਢਹਿ ਪਿਆ ਹੇ ਗ਼ਰੀਬਨਿਵਾਜ਼ ਮੇਰੇ ਜੀਉ ਕਾ ਉਧਾਰ ਕਰੋ ਜੀ ਤੇ ਪ੍ਰਸਾਦ ਮੁਹਿ ਪਾਵੋ ਜੀ ਤਾਂ ਸ੍ਰੀ ਗੁਰੂ ਜੀ ਪ੍ਰਸਾਦ ਵਰਤਾਯਾ ਤੇ ਆਪਵੀ ਥੋੜਾ ਮੁਹਿ ਪਾਯਾ ਅਤੇ ਬਾਕੀ ਉਸ ਖੱਤਰੀ ਨੂੰ ਖੁਲਾਯਾ ਜਦ ਉਸਨੇ ਪ੍ਰਸਾਦ ਖਾਧਾ ਤਾਂ ਓਸਦੀ ਮਤ ਉੱਜਲ ਹੋਰ ਦੀ ਹੋਰ ਹੀ ਹੋਇ ਗਈ ਤਾਂ ਮਰਦਾਨੇ ਆਖਿਆ,ਜੀ ਤੁਸਾਂ ਏਸਦੇ ਉੱਤੇ ਵੱਡੀ ਮੇਹਰਬਾਨੀ ਕੀਤੀ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਮਾਯਾ ਵਡੀ ਚੰਡੀ ਹੈ ਏਹ ਭਲਾ ਕਰਮ ਨਹੀਂ ਕਰਨ ਦੇਂਦੀ ਜਿਸਤੇ ਪਰਮੇਸ਼ਰ ਜੀ ਦਿਆਲ ਹੋਂਦਾ ਹੈ ਸੋ ਇਸ ਮਾਯਾ ਕਉ ਵੰਡ ਖਾਂਦਾ ਹੈ ਅਤੇ ਮਨ ਨੀਵਾਂ ਰਖਦਾ ਹੈ ਇਕ ਦੇਵਣਾ ਇਕ ਆਜਜ਼ੀ ਕਰਣੀ ਏਹ ਵਡੀ ਕਿਰਪਾ ਹੈ ਅਤੇ ਚਾਰ ਪਹਿਰ ਇਸਦੀ ਤੇਅ ਸਾਡੀ ਗੋਸ਼ਟ ਹੋਵੇਗੀ ਇਸਵਾਸਤੇ ਆਏ ਹਾਂ ਤਾਂ ਓਥੇ ਗੁਰੂ ਨਾਨਕ ਜੀ ਬੈਠੇ ਰਹੇ ਜਾਂ ਤ੍ਰੈ ਪਹਿਰ ਬੀਤੇ ਤਾਂ ਉਸਦਾ ਜੀਉ ਕਾਹਲਾ ਹੋਯਾ ਤਾਂ ਗੁਰੂ ਨਾਨਕ ਜੀ ਉਸਦੇ ਕੁਟੰਬੀਆਂ ਨੂੰ ਕਹਿਆ ਭਾਈ ਇਸਦੀ ਤਿਆਰੀ ਕਰੋ ਇਸਦਾ ਚਲਾਣਾ ਹੋਵੇਗਾ ਜਦ ਗੁਰੂ ਜੀ ਏਹ ਬਚਨ ਕੀਤਾ ਤਾਂ ਉਸਦੇ ਭਾਈ ਮਾਤਾ ਸੁਸਰੇ ਜਵਾਈ ਸਭ ਰੋਵਣੇ ਪਿੱਟਣੇ ਲਗੇ ਪਰ ਓਹ ਆਪਣ, ਸਰੀਰ ਛੋਡਗਿਆ ਤਾਂ ਉਸਦੇ ਕੁਟੰਬੀ ਉਸਦਾ ਬਿਬਾਣ ਬਣਾਕਰ ਮਸਾਣ ਭੂਮਿਕਾ ਕੋ ਲੈ ਗਏ ਉਸਦਾ ਸਸਕਾਰ ਕੀਆ ਅਤੇ ਉਹ ਇਕੱਤ੍ਰ ਹੋਇ ਕਰ ਕਹਿਣ ਲਗੇ ਹੇ ਦੀਨਦਇਆਲ ਜੀ ਏਹ ਆਪਦਾ ਦਰਸ਼ਨ ਕਰਨ ਵਾਸਤੇ ਆਯਾ ਸੀ ਜੀ ਤੁਸੀ ਹੱਥ ਜੋੜੋ ਜੋ ਇਸਦੀ ਮੁਕਤਿ ਹੋਵੇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ॥ ਤਾਂ ਮਰਦਾਨੇ ਨੇ ਰਬਾਬ ਵਜਾਇਆ॥ ਗੁਰੂ ਨਾਨਕ ਜੀ ਸ਼ਬਦ ਉਚਾਰਿਆ

ਰਾਗ ਵਡਹੰਸ ਮਹਲਾ ੧ ਘਰ ੫ ਅਲਾਹਣੀਆਂ

ਧੰਨ ਸਿਰੰਦਾ ਸਚਾ ਪਾਤਿਸ਼ਾਹ ਜੈ ਜਗ ਧੰਧੈ ਲਾਇਆ॥ ਮੁਹਲਤ ਪੁੰਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ ਕਾਇਆਂ ਹੰਸ ਥੀਆ ਵਿਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬ ਕਮਾਇਆ ॥ ਧੰਨ ਸਿਰੰਦਾ ਸਚਾ ਪਾਤਿਸ਼ਾਹ ਜੈ ਜਗ ਧੰਧੈ ਲਾਇਆ ॥ ੧ ॥ ਸਾਹਿਬ ਸਿਮਰਹੁ ਮੇਰੇ ਭਾਈਓ ਸਭਨਾ ਏਹ ਪਇਆਣਾ॥ ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥ ਅੱਗੈ ਸਰਪਰ ਜਾਣਾ ਜਿਉਂ ਮਿਹਮਾਣਾ ਕਾਹੇ ਗਾਰਬ ਕੀਜੈ॥ ਜਿਤ ਸੇਵਿਐ ਦਰਗਹ ਸੁਖ ਪਾਈਐ ਨਾਮ ਤਿਸੈਕਾ ਲੀਜੈ॥ ਆਗੈ ਹੁਕਮ ਨ ਚਲੈ ਮੂਲੇ ਸਿਰ ਸਿਰ ਕਿਆ ਵਿਹਾਣਾ॥ ਸਾਹਿਬ ਸਿਮਰੋ ਮੇਰੇ ਭਾਈਓ ਸਭਨਾ ਏਹ ਪਇਆਣਾ॥੨॥ ਜੋ ਤਿਸ ਭਾਵੈ ਸਮ੍ਰਥ ਸੋ ਥੀਐ ਹੀਲੜਾ ਏਹ ਸੰਸਾਰੋ ॥ ਜਲਿ ਥਲਿ ਮਹੀਅਲ ਰਵਿ ਰਹਿਆ ਸਚੜਾ ਸਿਰਜਣਹਾਰੋ॥ ਸਾਚਾ ਸਿਰਜਣ

ਹਾਰੋ ਅਲਖ ਅਪਾਰੋ ਤਾਕਾ ਅੰਤ ਨ ਪਾਇਆ॥ਆਇਆ ਤਿਨਕਾ ਸਫਲ ਭਇਆ ਹੈ ਇਕ ਮਨਜਿਨੀ ਧਿਆਇਆ ॥ਢਾਹੇਢਾਹਿ ਉਸਾਰੇ ਆਪੇ ਹੁਕਮ ਸਵਾਰਣਹਾਰੋ॥ਜੋ ਤਿਸੁ ਭਾਵੈ ਸਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥ ਨਾਨਕ ਰੁੰਨਾ ਬਾਬਾ ਜਾਣੀਐ ਜਾਂ ਰੋਵੈ ਲਾਇ ਪਿਆਰੋ॥ ਵਾਲੇਵੇ ਕਾਰਣ ਬਾਬਾ ਰੋਈਐ ਰੋਵਣ ਸਗਲ ਬਿਕਾਰੋ॥ ਰੋਵਣ ਸਗਲ ਬਿਕਾਰੋ ਗਾਫਲ ਸੰਸਾਰੋ ਮਾਇਆ ਕਾਰਣ ਰੋਵੈ॥ ਚੰਗਾ ਮੰਦਾ ਕੁਛ ਸੂਝੈ ਨਾਹੀ ਏਹ ਤਨ ਏਵੈ ਖੋਵੈ॥ ਐਥੈ ਆਇਆ ਸਭ ਕੋ ਜਾਸੀ ਕੂੜ ਕਰੋ ਅਹੰਕਾਰੋ॥ ਨਾਨਕ ਰੁੰਨਾ ਬਾਬਾਜਾਣੀਐ ਜਾਂ ਰੋਵੈ ਲਾਇ ਪਿਆਰੋ॥੪॥ ਏਹ ਅਲਾਹਣੀਆਂ ਉਸਦੇ ਪ੍ਰਥਾਇ ਹੋਈਆਂ ਤਾਂ ਸਭ ਆਇ ਪੈਰੀਂ ਪਏ ਗੁਰੂ ਜੀ ਏਹ ਬਚਨ ਕੀਤਾ ਭਾਈ ਜਿੱਥੇ ਏਹ ਸ਼ਬਦ ਪੜ੍ਹੀਐਗਾ ਜਿਸ ਪ੍ਰਾਣੀ ਉੱਤੇ ਸੋ ਬਾਰਾਂ ਕੋਹਾਂ ਤਕ ਪ੍ਰਾਣੀ ਮੁਕਤ ਹੋਵੇਂਗੇ ਏਹ ਬਚਨ ਸੁਨਕੇ ਸਭ ਉਸਕੇ ਭਰਾਇ ਭਾਈ ਆਇ ਚਰਨੀਂ ਲਗੇ ਹੇ ਗੁਰੂ ਜੀ ਸਾਡਾ ਭੀ ਉਧਾਰ ਕਰੋ ਤਾਂ ਸ੍ਰੀ ਗੁਰੂ ਜੀ ਉਨਾਂ ਲੋਕਾਂ ਨੂੰਸਿਖ ਕੀਤਾ ਤੇ ਨਾਮ ਦਿੱਤਾ ਤੇ ਕਹਿਆ ਧਰਮ ਦੀ ਕ੍ਰਿਤ ਕਰਨੀ ਸੱਚ ਬੋਲਣਾਆਏ ਗਏਦੀ ਸੇਵਾ ਕਰਨੀ ਏਹ ਕੰਮ ਕਰਕੇ ਗੁਰੂ ਜੀ ਓਥੋਂ ਰਉਂਦੇ ਰਹੇ॥

## ਸਾਖੀ ਔਰ ਦੇਸ਼ ਕੀ ਚਲੀ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਔਰ ਦੇਸ ਕਉ ਜਾਇ ਪ੍ਰਾਪਤ ਹੋਏ॥ ਔਰ ਸ੍ਰੀ ਬਾਬਾ ਜੀ ਜਿਧਰ ਧਿਆਨ ਕਰਨ ਓਥੇ ਹੀ ਜਾਇ ਪ੍ਰਾਪਤ ਹੋਵੇਂ ਪਰ ਜੋ ਗੱਲ ਹੈ ਸੋ ਮਰਦਾਨੇ ਡੂਮ ਨਾਲ ਹੀ ਹੈ ਜਿੱਥੇ ਆਵਨ ਤਿੱਥੇ ਕੋਈ ਫ਼ਕੀਰ ਡੂਮ ਮੰਗਤਾ ਆਵੈ ਸੋ ਬਾਬੇ ਜੀ ਨੂੰ ਦੇਖ ਕਰ ਮੰਗਣ ਆਇ ਖਲੋਵੈ ਤਾਂ ਸ੍ਰੀ ਬਾਬੇ ਜੀ ਬਚਨ ਕਰਨ ਭਾਈ ਜਾਹੋ ਫ਼ਲਾਨੇ ਬਿਰਛ ਦੇ ਹੇਠ ਕੁਛ ਰੱਖਿਆ ਹੈ ਸੋ ਜਾਇ ਕਰ ਲੈ ਲਵੋ ਤਾਂ ਓਹ ਜਾਇਕੇ ਦੇਖਨ ਤਾਂ ਅੱਗੇ ਪਦਾਰਥ ਪਇਆ ਹੋਵੇ ਸੋ ਲੈ ਲੈਨ ਪਰ ਜੋ ਆਵੇ ਸੋ ਖ਼ਾਲੀ ਨਾ ਜਾਵੇ ਅਤੇ ਲੋਕ ਕਹਿਨ ਕਿ ਸ੍ਰੀ ਬਾਬਾਜੀ ਸ੍ਰੀ ਪਰਮੇਸ਼ਰ ਜੀ ਦੀ ਦਰਗਾਹ ਦਾ ਮਾਲਕ ਹੈਅਤੇ ਨਾਲੇ ਕਹਿਣ ਭਾਈ ਨਉਨਿਧਾਂ ਰਿੱਧਾਂ ਸਿੱਧਾਂ ਇਸਦੇ ਅੱਗੇ ਪਿੱਛੇ ਲਗੀਆਂ ਫਿਰਦੀਆਂ ਹੈਨ ਵਾਹ ਵਾਹ ਤੇਰੀ ਕਮਾਈ ਜੋ ਤੂੰ ਧੰਨਜ ਹੈਂ ਭਾਈ ਏਹ ਬਡਾ ਭਗਤ ਹੈ ਕੋਈ ਕਹੇ ਬਡਾ ਫ਼ਕੀਰ ਹੈ ਜੇਹੀ ਖ਼ੂਬੀ ਸ੍ਰੀ ਬਾਬੇ ਜੀ ਨੂੰ ਦੇਵਨ ਓਹੋ ਜੇਹੀ ਬਨ ਜਾਵੇ ਪਰਮੇਸ਼ਰ ਦੀ ਦਰਗਾਹ ਮੇਂ ਕਬੂਲ ਪਵੇ ਅਤੇ ਭਾਈ ਕਲਜੁਗ ਮੈਂ ਐਸਾ ਵਲੀ ਲੋਕ ਕੋਈ ਨਹੀਂ ਪੈਦਾ ਹੂਆ ਅਤੇ ਜੋ ਬਾਬਾ ਜੀ ਮੂਹੋਂ ਕਹਿਨ ਸੋਈ ਹੋਇ ਜਾਵੇ ਜੋ ਕੋਈ ਆਇ ਸਵਾਲ ਕਰੇ ਉਸ਼ਦੀ ਮਨਸ਼ਾ ਪੂਰੀ ਹੋ ਜਾਵੇ ਓਸ ਸ਼ਹਿਰ ਵਿੱਚ ਬਡਾ ਗ਼ਉਗ਼ਾ ਹੋਇ ਗਿਆ ਜੋ ਭਾਈ ਨਾਨਕ ਜੀ ਵੇਦੀ ਖੱਤ੍ਰੀ ਹੈ ਪਰ ਪਰਮੇਸ਼ਰ ਦਾ ਪਿਆਰਾ ਹੈ ਬਹੁਤ ਲੋਕ ਜੁੜ ਆਏ ਤੇ ਸੇਵਾ ਸ੍ਰੀ ਗੁਰੂ ਜੀ ਕੀ ਬਹੁਤ ਹੋਵਣ ਲਗੀ ਤਾਂ ਸ੍ਰੀ ਬਾਬਾ ਜੀ ਓਥੋਂ ਦੇ ਲੋਕਾਂ ਕੋ ਸਿੱਖੀ ਦਾਨ ਦੇ ਕਰ ਸ੍ਰੀ ਬਾਬਾ ਜੀ ਓਥੋਂ ਅੰਤ੍ਰਧਿਆਨ ਹੋਇ ਕਰ ਕਿਸੇ ਹੋਰ ਵਲਾਇਤ ਜਾਇ ਨਿਕਲੇ ਪਰ ਸ੍ਰੀ ਗੁਰੂ ਜੀ ਇਕ ਵਲਾਇਤ ਜੋ ਗਏ ਸੋ ਓਥੇ ਪਰਮੇਸ਼ਰ ਦਾ ਨਾਮ ਕੋਈ ਨਾ

ਲੋਵੇ ਜੋ ਪਰਮੇਸ਼ਰ ਕਉਣ ਹੁੰਦਾ ਹੈ ਉਸ ਦੇਸ਼ ਕਾ ਨਾਮ ਮੁਨਾਫਕ ਕਹਿੰਦੇ ਸਨ ਅਤੇ ਖੇਤੀ ਮੀਹਾਂ ਤੇ ਹੋਂਦੀ ਸੀਂ ਪਰ ਜਦ ਮੀਂਹ ਦੀ ਲੋੜ ਹੋਵੇ ਤਾਂ ਸਭ ਰੱਯਤ ਰਾਜਾ ਦੇ ਪਾਸ ਜਾਇ ਅਰਜ਼ ਕਰੇ ਜੋ ਰਾਜਾ ਜੀ ਸਾਨੂੰ ਮੀਂਹ ਦੀ ਲੋੜ ਹੈ ਜੀ ਤਾਂ ਰਾਜਾ ਜੀ ਕਹਿੰਦਾ ਹੱਛਾ ਜਾਹ ਭਾਈ ਮੀਂਹ ਬਰਸੇਗਾ ਤਾਂ ਓਹਨਾਂ ਨੇ ਜਾਣਾ ਤੇ ਮੀਂਹ ਵਰਸਨ ਲੱਗ ਜਾਣਾ ਏਸ ਜੁਗਤ ਮੁਲਖ ਵਸਦਾ ਹੈ ਜਾਂ ਏਹ ਬਾਤ ਓਹਨਾਂ ਲੋਕਾਂ ਪਾਸੋਂ ਸੁਣੀ ਤਾਂ ਸ੍ਰੀ ਬਾਬਾ ਜੀ ਸਰਬ ਘਟਾਂ ਕੇ ਜਾਨਣਵਾਲੇ ਕਹਿਤੇ ਭਏ ਕਿ ਭਾਈ ਏਥੇ ਕੋਈ ਪ੍ਰਮੇਸ਼ਰ ਨੂੰ ਨਹੀਂ ਜਾਣਦੇ ਪਰ ਗੁਰੂ ਜੀ ਓਥੇ ਜਾਇ ਡੇਰਾ ਲਾਯਾ ਇੱਕ ਜ਼ਿਮੀਂਦਾਰ ਦੇ ਖੇਤ ਵਿੱਚ ਸ੍ਰੀ ਗੁਰੂ ਜੀ ਬੈਠ ਰਹੇ ਅਤੇ ਸ੍ਰੀ ਬਾਬੇ ਜੀ ਦੇ ਨਾਲ ਦਸ ਬਾਰਹ ਲੰਗੋਟ ਬੱਧ ਫ਼ਕੀਰ ਰਹਿਣ ਤੇ ਸ੍ਰੀ ਗੁਰੂ ਨਾਨਕ ਜੀ ਉਜਾੜ ਵਿਚ ਬੈਠੇ ਰਹਿਣ ਪਰ ਜਦ ਗੁਰੂ ਜੀ ਉਸ ਮੁਲਖ ਵਿੱਚ ਆਏ ਉਸ ਦਿਨ ਦਾ ਮੀਂਹ ਵਰਸਨਾ ਬੰਦ ਹੋ ਗਿਆ ਤੇ ਸਭ ਲੋਕ ਇਕੱਠੇ ਹੋਇਕਰ ਰਾਜਾ ਦੇ ਪਾਸ ਗਏ ਜਾਇਕਰ ਕਹਿਣ ਲੱਗੇ ਹੇ ਰਾਜਾ ਜੀ ਸਾਨੂੰ ਮੀਂਹ ਦੀ ਲੋੜ ਹੈ ਜੀ ਮੀਂਹ ਦੇਵੋ ਜੀ ਤਾਂ ਰਾਜਾ ਨੇ ਆਖਿਆ ਜਾਓ ਭਾਈ ਮੀਂਹ ਬਰਸੇਗਾ ਜਦ ਪੰਜ ਸੱਤ ਦਿਨ ਗੁਜ਼ਰੇ ਤੇ ਮੀਂਹ ਨਾ ਵੁੱਠਾ ਤਾਂ ਰੱਯਤ ਫੇਰ ਰਾਜਾ ਦੇ ਪਾਸ ਗਈ ਰਾਜਾ ਜੀ ਮੀਂਹ ਦੀ ਲੋੜ ਹੈ ਰਾਜਾ ਨੇ ਕਹਿਆ ਜਾਹੋ ਬਰਸੇਗਾ ਫੇਰ ਦਸ ਬਾਰਹ ਦਿਨ ਗੁਜ਼ਰੇ ਪਰ ਮੀਂਹ ਨਾ ਬਰਸਿਆ ਤਾਂ ਫੇਰ ਰੱਯਤ ਰਾਜੇ ਪਾਸ ਗਈ ਰਾਜਾ ਜੀ ਮੀਂਹ ਨਹੀਂ ਵੁਠਾ ਤਾਂ ਰਾਜੇ ਓਨਾਂ ਲੋਕਾਂ ਨੂੰ ਕਹਿਆ ਕਿ ਮੈਂ ਕਿਆ ਕਰਾਂ ਤਾ ਰੱਯਤ ਬੇਉਮੈਦ ਹੋਇ ਬੈਠੀ ਤਾਂ ਕੋਈ ਨਾ ਹਲ ਵਾਹੇ ਤੇ ਨਾ ਕੋਈ ਬੀਜੇ ਚੁਪ ਕਰਕੇ ਲੋਕ ਬਹਿ ਰਹੇ ਇਕ ਜ਼ਿਮੀਂਦਾਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਇ ਝੁਰਿਆ ਜਿਸਦੇ ਖੇਤ ਵਿੱਚ ਗੁਰੂ ਨਾਨਕ ਜੀ ਧੂੰਆਂ ਪਾਈ ਬੈਠੇ ਹੋਏ ਸਨ ਓਹ ਨਿੱਤ ਹੀ ਗੁਰੂ ਜੀ ਦੇ ਪਾਸ ਆਇ ਬਹਿੰਦਾ ਸੀ ਪਰ ਸ੍ਰੀ ਗੁਰੂ ਨਾਨਕ ਜੀ ਉਸ ਨਾਲ ਖੁਸ਼ ਹੋਇ ਕਰ ਬਾਤਾਂ ਕਰਦੇ ਸਨ ਉਸ ਦਿਨ ਓਹ ਜ਼ਿਮੀਂਦਾਰ ਸ੍ਰੀ ਬਾਬੇ ਜੀ ਦੇ ਪਾਸ ਆਯਾ ਤਾਂ ਗੁਰੂ ਜੀ ਪੁੱਛਿਆ ਕਿਉਂ ਭਾਈ ਕਿਆ ਗੁਜ਼ਰਦੀ ਹੈ ਪਰ ਗੁਰੂ ਜੀ ਸਭ ਬਾਤ ਦੇ ਜਾਨਣਵਾਲੇ ਸਨ ਪਰ ਉਸਨੇ ਕਹਯਾ ਗੁਰੂ ਜੀ ਵੱਡਾ ਕਹਿਰ ਹੋਯਾ ਹੈ ਤਾਂ ਗੁਰੂ ਜੀ ਕਹਯਾ ਭਾਈ ਕਿਆ ਹੋਯਾ ਤਾਂ ਉਸਨੇ ਕਹਿਆ ਜੀ ਨਗਰੀ ਸਾਰੀ ਉਜਾੜ ਹੋ ਜਾਵੇਗੀ ਮੀਂਹ ਨਹੀ ਵਸਦਾ ਤਾਂ ਬਾਬੇ ਜੀ ਕਹਿਆ ਭਾਈ ਅੱਗੇ ਮੀਂਹ ਕੌਣ ਵਰਸਾਇੰਦਾ ਹੈ ਉਸਨੇ ਕਹਾ ਰਾਜਾ ਏਸ ਨਗਰੀ ਦਾ ਮੀਂਹ ਵਰਸਾਇੰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਕਹੋ ਖਾਂ ਜੇ ਏਸ ਦੇਸ਼ ਰਾਜਾ ਮੀਂਹ ਵਸਾਇੰਦਾ ਹੈ ਤੇ ਹੋਰਥੇ ਕਉਣ ਵਸਾਉਂਦਾ ਹੈ ਤਾਂ ਉਸਨੇ ਕਹਿਆ ਜੀ ਸਭਨੀਂ ਥਾਈਂ ਏਹੋ ਹੀ ਵਸਾਇੰਦਾ ਹੈ ਤਾਂ ਫੇਰ ਗੁਰੂ ਜੀ ਆਖਿਆ ਹੁਣ ਭੀ ਰਾਜੇ ਨੂੰ ਆਖਹੁ ਮੀਂਹ ਵਸਾਵੇ ਤਾਂ ਉਸਨੇ ਆਖਿਆ ਜੀ ਹੁਣ ਤਾਂ ਬਤੇਰਾ ਜਾਇ ਰਹੇ ਹਾਂ ਕੁਛ ਨਹੀਂ ਹੁੰਦਾ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਪ੍ਰਮੇਸ਼ਰ ਦੀ ਸਭ ਸ੍ਰਿਸ਼ਟੀ ਹੈ ਤੇ ਰਹਿੰਦਾ ਸਭਨੀਂ ਥਾਈਂ ਹੈ ਘਟ ਘਟ ਦਾ ਜਾਣੀ ਹੈ ਸਭਨਾਂ ਪੁਰੀਆਂ ਲੋਆਂ ਵਿੱਚ ਓਹੀ ਕਰਤਾਰ ਹੈ

ਜਿੱਥੇ ਉਸਨੂੰ ਅਰਾਧੀਏ ਓਥੇ ਹੀ ਓਹ ਹਾਜ਼ਰਾ ਹਜ਼ੂਰ ਹੈ ਤਾਂ ਉਸਨੇ ਕਹਿਆ ਜੀ ਪਰਮੇਸ਼ਰ ਕਉਣਹੈਅਸਾਂਤੇਰੇਮੁਖ ਤੇ ਸੁਣਿਆ ਹੈ ਜੋ ਪਰਮੇਸ਼ਰ ਕੋਈ ਹੈ ਤਾਂ ਗੁਰੂ ਜੀ ਆਖਿਆ ਭਾਈ ਹੁਣ ਤੁਸੀ ਪਰਮੇਸ਼ਰ ਨੂੰ ਸਿਮਰੋ ਤੇ ਪਰਮੇਸ਼ਰ ਪਾਸੋਂ ਤੁਸੀ ਮੰਗਹੁ ਜੋ ਹੇ ਦੀਨ ਦਇਆਲ ਮੀਂਹ ਪਾਉ ਜੇ ਪਰਮੇਸ਼ਰ ਨੂੰ ਨਾ ਮੰਨੋਗੇਤਾਂ ਮੀਂਹਕਦੀਂ ਨਾ ਪਵੇਗਾ ਤਾਂ ਉਸ ਜ਼ਿਮੀਂਦਾਰ ਨੇ ਕਹਿਆ ਜੀ ਬਿਨਾਂ ਦੇਖਿਆਂ ਕਿਉਂਕਰ ਪਰਤੀਤ ਆਵੇ ਤਾਂ ਸ੍ਰੀ ਬਾਬੇ ਜੀ ਕਹਿਆ ਕੁਦਰਤ ਤੇ ਜਾਣੀਦਾ ਹੈ ਤਾਂ ਉਸਨੇ ਆਖਿਆ ਜੀ ਕੁਦਰਤ ਕਿਆ ਹੋਤੀ ਹੈ ਤਾਂ ਗੁਰੂ ਜੀ ਆਖਿਆ ਕੁਦਰਤ ਇਸਨੂੰ ਆਖਦੇ ਹੈਨ ਜੋ ਤੇਰਾ ਖੇਤ੍ਰ ਹੈ ਇਸਨੂੰ ਹਲ ਵਾਹ ਕਰ ਬੀਜ ਬੋਵੇਂ ਜੇਕਰ ਬੀਜ ਉਗ ਪਿਆ ਤਾਂ ਜਾਣੀਂ ਕੋਈ ਪਰਮੇਸ਼ਰ ਹੈ ਜੇਕਰ ਨਾ ਉਗਿਆ ਤਾਂ ਜਾਣੀਂ ਪ੍ਰਮੇਸ਼ਰ ਹੈ ਨਹੀਂ ਤਾਂ ਉਸ ਆਖਿਆ ਬਿਨਾਂ ਜ਼ਿਮੀਨ ਭਿੰਨੀ ਹਲ ਕੀਕਰ ਵਗੇਗਾ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਤੂੰ ਹਲ ਲੈ ਆਉ ਤੇਰਾ ਹਲ ਲਗੇਗਾ ਤਾਂ ਓਹ ਪੈਰੀਂ ਪਉਂਦਾ ਹੀ ਆਪਣੇ ਘਰ ਉੱਠ ਗਿਆਘਰਆਇਕਰ ਵਸਤੀ ਵਿਚ ਲੱਗਾ ਕਹਿਣ ਭਾਈ ਇੱਕ ਪ੍ਰਮੇਸ਼ਰ ਦਾ ਪਿਆਰਾ ਆਖਦਾ ਹੈ ਜੋ ਤੁਸੀ ਪਰਮੇਸ਼ਰ ਦਾ ਨਾਮ ਲੈਕੇ ਹਲ ਵਾਹੋ ਬੀਜ ਬੋਵਹੁ ਖੇਤੀ ਜੰਮੇਗੀ ਜਦ ਉਸਨੇ ਏਹ ਬਾਤ ਕਹੀ ਤਾਂਵਸਤੀ ਦੇ ਲੋਕਾਂ ਸੁਣਿਆ ਤਾਂ ਓਹ ਹਾਂਛ ਹਾਂਛ ਕਰਕੇਪਏ ਕਹਿਣ ਲਗੇ ਬਾਵਰੇਕਦੀ ਮੀਂਹ ਬਗ਼ੈਰ ਭੀ ਖੇਤੀ ਉਗਦੀ ਹੈਤਾਂਓਹ ਫੇਰ ਬਾਬੇ ਪਾਸ ਗਿਆ ਅਤੇ ਕਹਿਓਸਹੇ ਗੁਰੂ ਜੀ ਸਾਰੀ ਵਸਤੀ ਦੇ ਲੋਕ ਮੈਨੂੰ ਆਖਦੇ ਹੈਨ ਤੂੰ ਕਮਲਾ ਹੈਂਤਾਂਬਾਬੇਜੀ ਕਹਿਆ ਭਾਈ ਜਾਹ ਤੂੰ ਘਰੋਂ ਹਲ ਲੈ ਆਉ ਅਤੇ ਤੇਰੀ ਖੇਤੀ ਦੇ ਅਸੀ ਜ਼ਾਮਨ ਰਹੇਤੂੰ ਦੌੜਕੇਲੈਆਉਤਾਂ ਓਹ ਜਾ ਕੇ ਹਲ ਲੈ ਆਯਾ ਤਾਂ ਬਾਬੇ ਕਹਿਆ ਬੱਚਾ ਇੱਕ ਜਣਾ ਹਲ ਲਾਉ ਤੇ ਇੱਕ ਜਣਾ ਬੀਜ ਪਾਉਂਦਾ ਜਾਵੇ ਤਦ ਉਨਾਂ ਸਾਰੀ ਖੇਤੀ ਬੀਜ ਦਿੱਤੀ ਤਾਂ ਉਸਦੀ ਰੀਸ ਨਾਲ ਹੋਰ ਲੋਕ ਪੈਰੀਂ ਆਇ ਪਏ ਤਾਂ ਬਚਨ ਹੋਇਆ ਤੁਸੀ ਭੀ ਬੀਜਹੁ ਇਸੀ ਤਰਹ ਸਾਰੇ ਪਿੰਡ ਨੇ ਬੀਜ ਪਾਇ ਦਿੱਤਾ ਅਤੇ ਲਗੇ ਗੁਰੂ ਜੀ ਦੀ ਟਹਿਲ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀ ਪਰਮੇਸ਼ਰ ਦੀ ਬੰਦਗੀ ਕਰੋ ਤੇ ਹੋਰ ਸੱਚ ਬੋਲੋ ਤਾਂ ਓਹ ਲਗੇ ਗੁਰੂ ਗੁਰੂ ਜਪਣ ਤਾਂ ਓਹ ਖੇਤੀ ਉਗਵੀ ਜਾਂ ਰਾਜੇ ਨੇ ਸੁਣਿਆ ਤਾਂ ਰਾਜਾ ਵੀ ਪੈਰੀਂ ਆਇ ਪਇਆ ਅਤੇ ਜਬ ਖੇਤੀਆਂ ਪੱਕਕੇ ਤਿਆਰ ਹੋਈਆਂ ਤਾਂ ਖੇਤੀ ਨੂੰ ਦੇਖ ਕਰ ਸਭ ਲੋਕ ਹੈਰਾਨ ਹੋਏ ਤਾਂ ਬਾਬੇ ਜੀ ਕਹਿਆ ਭਾਈ ਖੇਤੀਆਂ ਵਢਹੁ ਪਰ ਇੱਕ ਬੂਟਾ ਪੱਟਕੇਦੇਖਹੁਦੇਖਾਂ ਬੂਟੇਹੇਠ ਕਿਆ ਹੈ ਜਾਂਬੂਟੇ ਨੂੰ ਪੱਟ ਕੇ ਦੇਖਿਆ ਤਾਂ ਹੇਠੋਂ ਜ਼ਿਮੀਨ ਵਿਚੋਂ ਅੰਗਿਆਰ ਨਿਕਲੇ ਤਾਂ ਸਭ ਲੋਕ ਹੈਰਾਨ ਹੂਏ ਤਾਂ ਇਸ ਬਾਤ ਨੂੰ ਦੇਖਕਰ ਰਾਜਾ ਭੀ ਸਿੱਖ ਹੋਯਾਤੇਸਭ ਨਗਰੀ ਦੇ ਲੋਕ ਸਿੱਖ ਹੋਏ ਤੇ ਗੁਰੂ ਨਾਨਕ ਜੀ ਉਸ ਦੇਸ਼ ਦਾ ਨਾਉਂ ਸੁਆਲਿਓ ਦੇਸ਼ ਰੱਖਿਆ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਤੇ ਕਹਿਆ ਜੋ ਸਿੱਖ ਆਵੇ ਉਸਦੀ ਟਹਿਲ ਕਰਨੀ ਧਰਮ ਦੀ ਕਿਰਤ ਕਰਨੀ ਗੁਰੂ ਜੀ ਓਥੋਂ ਆਗੇ ਚਲੇ ॥ ਬੋਲਹੁ ਭਾਈ ਜੀ ਵਾਹਿਗੁਰੂ

## ਸਾਖੀ ਕੀੜੀ ਤੇ ਇੱਕ ਰਾਜਾ ਦੀ

ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਸਮੇ ਗੁਰੂ ਨਾਨਕ ਜੀ ਜਾਂਦੇ ਜਾਂਦੇ ਕੀੜੀ ਦੇ ਰਾਜ ਵਿਚ ਜਾਇ ਪ੍ਰਾਪਤਿ ਹੋਏ ਤਾਂ ਮਰਦਾਨੇ ਦੇਖਿਆ ਜੋ ਸਭ ਰੁੱਖ ਦਰਖ਼ਤ ਸਿਆਮਹੀ ਸਿਆਮ ਨਜ਼ਰ ਆਉਂਦੇ ਹੈਨ ਤੇ ਮਰਦਾਨਾ ਦੇਖਕਰ ਡਰਿਆ ਤੇ ਲਗਾ ਕਹਿਣ ਗੁਰੂ ਜੀ ਏਥੋਂ ਚਲੋ ਜੀ ਅਸਾਂ ਏਡੀ ਕਾਲੀ ਧਰਤੀ ਕਦੀ ਨਹੀਂ ਦੇਖੀ ਜੀ ਇਸ ਕਾਲੀ ਤੇ ਨਿਕਲ ਚਲੀਏ ਜੀ ਤਾਂ ਗੁਰੂ ਬਾਬੇ ਜੀ ਕਹਿਆ ਮਰਦਾਨਿਆਂ ਏਹ ਦੇਸ਼ ਕੀੜੀ ਦਾ ਹੈ ਤੇ ਕੀੜੀ ਦੀ ਪਾਤਿਸ਼ਾਹੀ ਹੈ ਅਤੇ ਜੋ ਕੋਈ ਪੰਛੀ ਦਾ ਬੱਚਾ ਵੀ ਆਵੇ ਤਾਂ ਖਾਇ ਜਾਂਦੀਆਂ ਹੈਨ ਪਰ ਮਰਦਾਨਾ ਤੇਰੇ ਨੇੜੇ ਕੋਈ ਨਹੀਂ ਆਉਂਦਾ ਤਾਂ ਮਰਦਾਨੇ ਕਹਿਆ ਜੀ ਸੱਚੇ ਪਾਤਸ਼ਾਹ ਜੀ ਅੱਗੇ ਵੀ ਏਸ ਦੇਸ ਵਿਚ ਕੋਈ ਆਯਾ ਹੈ ਕਿ ਨਹੀਂ ਆਯਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਕ ਸਮੇ ਇਕ ਰਾਜਾ ਏਥੇ ਆਹਾ ਸੀ ਪਰ ਓਸ ਰਾਜਾ ਦੀ ਫ਼ੌਜ ਬਾਨਵੇਂ ਖੂਹਣੀਆਂ ਲਸ਼ਕਰ ਸੀ ਅਤੇ ਇਕਸ ਰਾਜਾ ਉੱਪਰ ਓਸਨੇ ਚੜ੍ਹਾਈ ਕੀਤੀ ਸੀ ਸੋ ਚਲਦਾ ਚਲਦਾ ਏਸ ਦੇਸ਼ ਵਿਚ ਆਇ ਗਇਆ ਤਾਂ ਉਸ ਰਾਜਾ ਨੂੰ ਅੱਗੋਂ ਕੀੜੀ ਆਇ ਮਿਲੀ ਤੇ ਆਖਣ ਲੱਗੀ ਕਿ ਹੇ ਰਾਜਾ ਅੱਵਲ ਤਾਂ ਏਸ ਨਗਰ ਵਿੱਚੋਂ ਤੂੰ ਚਲਿਆ ਜਾਹ ਜੇਕਰ ਤੂੰ ਏਸ ਦੇਸ਼ ਵਿੱਚੋਂ ਚਲਿਆ ਚਾਹੁੰਦਾ ਹੈਂ ਤਾਂ ਮੇਰੀ ਆਗਿਆ ਮੰਨ ਕਰ ਜਾਹ ਤਾਂ ਰਾਜਾ ਨੇ ਆਖਿਆ ਕੀੜੀ ਤੂੰ ਕਹੁ ਤਾਂ ਕੀੜੀ ਆਖਿਆ ਰਾਜਾ ਤੂੰ ਮੇਰੀ ਰੋਟੀ ਖਾ ਕਰ ਜਾਉ ਤਾਂ ਰਾਜੇ ਆਖਿਆ ਮੈਂ ਬਾਨਵੇਂ ਖੂਹਣੀ ਦਾ ਰਾਜਾ ਹੂੰ ਅਰ ਮੈਂ ਤੇਰੀ ਰੋਟੀ ਕਿਸ ਤਰਾਂ ਖਾਵਾਂ ਤਾਂ ਕੀੜੀ ਕਹਿਆ ਹੇ ਰਾਜਾ ਨਹੀਂ ਤਾਂ ਜੁੱਧ ਕਰਕੇ ਜਾਹ ਤਾਂ ਰਾਜੇ ਆਖਿਆ ਭਲਾ ਹੋਵੇ ਕੀੜੀ ਤੂੰ ਕਿਆ ਜੁੱਧ ਕਰੇਗੀ ਤਾਂ ਰਾਜਾ ਨੇ ਹੁਕਮ ਕੀਤਾ ਭਾਈ ਤਕੜੇ ਹੋਜਾਓ ਬਾਨਵੇਂ ਖੂਹਣੀ ਨੂੰ ਹੁਕਮ ਕੀਤਾ ਕੀੜੀਆਂ ਕੋ ਲਤਾੜਹੁ ਤਾਂ ਲਗਾ ਰਾਜਾ ਦਾ ਲਸ਼ਕਰ ਕੀੜੀਆਂ ਕੋ ਲਤਾੜਨ ਤੇ ਮਾਰਨ ਤਾਂ ਉਸ ਕੀੜੀ ਦੇ ਪਾਤਸ਼ਾਹ ਨੇ ਹੁਕਮ ਦਿੱਤਾ ਤੁਸੀ ਪਤਾਲ ਵਿਚ ਜਾਕੇ ਤੇ ਬਿਖ ਲੈਆਓ ਤਾਂ ਓਸੇ ਵਖਤ ਕੀੜੀਆਂ ਪਤਾਲ ਵਿਚ ਜਾਇਕਰ ਬਿਖ ਲੈ ਆਈਆਂ ਤੇ ਓਹ ਬਿਖ ਜਿਸਦੇ ਪੱਲੇ ਨੂੰ ਯਾ ਬਦਨ ਨੂੰ ਲਾਉਣ ਓਹੋ ਮਰਜਾਵੇ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਬਾਨਵੇਂ ਖੂਹਣੀ ਸੈਨਾ ਸੱਭੋ ਹੀ ਮਰਗਈ ਪਰਮੇਸ਼ਰ ਜੀ ਕੀ ਆਗਿਆ ਨਾਲ ਇੱਕੋ ਰਾਜਾ ਹੀ ਰਹਿ ਗਇਆ ਤਾਂ ਉਸ ਕੀੜੀ ਨੇ ਕਹਿਆ ਕਿਉਂ ਰਾਜਾ ਕਿਆ ਖ਼ਬਰ ਹੈ ਅਬ ਮੇਰੀ ਰੋਟੀ ਮੰਨਹੁ ਤਬ ਰਾਜਾ ਹੱਥ ਜੋੜ ਖੜਾ ਹੋਯਾ ਰਾਜੇ ਕਹਿਆ ਭਲਾ ਹੋਵੇ ਜੀ ਤਬ ਕੀੜੀ ਨੇ ਹੁਕਮ ਕੀਤਾ ਤੁਸੀ ਪਤਾਲ ਜਾਇਕੇ ਅੰਮ੍ਰਿਤ ਲਿਆਉ ਤਾਂ ਸਭ ਕੀੜੀਆਂ ਪਤਾਲ ਵਿਚ ਜਾਇਕੇ ਅੰਮ੍ਰਿਤ ਲੈ ਆਈਆਂ ਜਿਸਦੇ ਨਾਲ ਛੁਹਾਉਨ ਓਹੋ ਉਠਕਰ ਖੜੋਇ ਜਾਵੇ ਇਸੇ ਤਰਾਂ ਸਭ ਲਸ਼ਕਰ ਉੱਠ ਖੜੋਤਾ ਤੇ ਰਾਜਾ ਦੇਖਕਰ ਬੜਾ ਹੈਰਾਨ ਹੋਯਾ ਤੇ ਪਰਮੇਸ਼ਰ ਦੀ ਆਗਿਆ ਨਾਲ ਰਾਜਾ ਉਸ ਕੀੜੀ ਦੀ ਰੋਟੀ ਖਾਵਣ ਨੂੰ ਚਲਿਆ ਸਭ ਲਸ਼ਕਰ ਨੂੰ ਨਾਲ ਲੈ ਗਇਆ ਤਬ ਰਾਜੇ ਬਾਨਵੇ ਖੂਹਣੀਆਂ ਸੈਨਾ ਸਭ ਰੋਟੀ ਖਾਕੇ ਰੱਜ ਗਏ ਪਰ ਰਾਜਾ ਨੂੰ ਰੋਟੀ ਜੋ ਮਿਲੀ ਸੋ ਠੰਢੀ ਤੇ

ਚਿਰਾਕੀ ਮਠਿਆਈ ਮਿਲੀ ਹੋਰ ਜੋ ਘੋੜਿਆਂ ਨੂੰ ਘਾਹ ਮਿਲਿਆ ਸੋ ਭੀ ਭਿੰਨਾ ਹੂਆ ਮਿਲਿਆ ਤੇ ਚਿੱਥਿਆ ਹੋਯਾ ਤਾਂ ਰਾਜੇ ਨੇ ਕੀੜੀ ਨੂੰ ਕਹਿਆ ਹੇ ਕੀੜੀ ਮੇਰੀ ਇਕ ਬਾਤ ਸੁਨ ਸਾਨੂੰ ਜੋ ਖਾਣਾ ਮਿਲਿਆ ਹੈ ਸੋ ਠੰਢਾ ਤੇ ਚਿਰਾਕਾ ਮਿਲਿਆ ਹੈ ਤੇ ਘੋੜਿਆਂ ਨੂੰ ਜੋ ਦਾਣਾ ਘਾਸ ਮਿਲਿਆ ਹੈ ਸੋ ਭਿੰਨਾ ਔਰ ਚੱਬਿਆ ਹੂਆ ਹੈ ਏਹ ਕਿਆ ਹੈ ਤਾਂ ਉਸ ਕੀੜੀ ਨੇ ਕਹਿਆ ਹੇ ਰਾਜਾ ਸੁਣ ਏਸ ਰਸਤੇ ਵਿਚ ਇਕ ਅੱਗੇ ਵੀ ਰਾਜਾ ਆਯਾ ਸੀ ਤਾਂ ਮੈਂ ਉਸਨੂੰ ਰੋਟੀ ਕੀਤੀ ਸੀ ਹੇ ਰਾਜਾ ਜੋ ਉਸਤੇ ਬਚ ਰਿਹਾ ਸੀ ਸੋ ਮੈਂ ਤੇਰੇ ਲਸ਼ਕਰ ਨੂੰ ਪਰੋਸਿਆ ਹੈ ਅਤੇ ਜੋ ਉਸ ਦੇ ਘੋੜਿਆਂ ਤੋਂ ਦਾਣਾ ਘਾਸ ਵਧ ਰਹਿਆ ਹੈਸੀ ਸੋ ਤੇਰਿਆਂ ਘੋੜਿਆਂ ਨੂੰ ਪਾਇਆ ਹੈ ਤਾਂ ਰਾਜਾ ਉਠਕੇ ਦੇਖਣੇ ਗਿਆ ਜਾਂ ਰਾਜਾ ਦੇਖੇ ਤਾਂ ਕਈ ਕੋਠੇ ਭਰੇ ਪਏ ਹਨ ਰਾਜੇ ਦਾ ਅਭਿਮਾਨ ਦੂਰ ਹੋਇ ਗਇਆ ਤੇ ਕਹਿਓਸੁ ਹੇ ਪਰਮੇਸ਼ਰ ਜੀ ਐਸੇ ਐਸੇ ਰਾਜੇ ਵੀ ਹੋਇ ਚੁਕੇ ਹੈਨ ਤਾਂ ਮੈਂ ਕੀ ਚੀਜ਼ ਹਾਂ ਏਹ ਕਹਿਕਰ ਰਾਜਾ ਅਪਣੇ ਘਰ ਕੋ ਉਠ ਆਯਾ ਜਦ ਏਹ ਪ੍ਰਸੰਗ ਸ੍ਰੀ ਗੁਰੂ ਜੀ ਕਹਿਆ ਤਾਂ ਮਰਦਾਨੇ ਕਹਿਆ ਗੁਰੂ ਜੀ ਏਤੇ ਏਤੇ ਲਸ਼ਕਰ ਵਾਲੇ ਰਾਜੇ ਹੋਇ ਵਰਤੇ ਹੈਨ ਅਤੇ ਮਹਾਰਾਜ ਜੀ ਓਹ ਸਭ ਲਸ਼ਕਰ ਮਿੱਟੀ ਹੋਇ ਗਏ ਜੋ ਜਿਨਾਂ ਦੀ ਤਾਬਿਆ ਲੱਖ ਲੱਖ ਖੂਹਣੀਆਂ ਸੈਨਾ ਹੋਇ ਚੁਕੀ ਤੇ ਓਹ ਭੀ ਕਾਲ ਦੇ ਵੱਸ ਹੋਇ ਗਏ ਹੈਨ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਇਕ ਸ਼ਲੋਕ ਉਚਾਰਿਆ ॥ ਮਰਨ ਮਹੂਰਤਿ ਨਹੀ ਪੁੱਛੀਆ ਪੁਛੀ ਥਿੱਤ ਨ ਵਾਰ॥ ਇਕ ਲਦੇ ਇਕ ਲਦ ਚਲੇ ਇਕਨਾ ਬੱਧੇ ਭਾਰ॥ਇਕਨਾਂ ਹੋਈ ਸਾਖਤੀ ਇਕਨਾਂ ਹੋਈ ਸਾਰ॥ ਲਸ਼ਕਰ ਸਣੇ ਦਮਾਮਿਆ ਛੁਟੇ ਬੰਕ ਦੁਆਰ ॥ ਨਾਨਕ ਢੇਰੀ ਢਹਿਪਈ ਮਿੱਟੀ ਸੰਦਾ ਕੋਟਿ ॥ ਭੀਤਰ ਚੋਰ ਬਹਾਲਿਆ ਖੋਟ ਵੇ ਜੀਆ ਖੋਟ ॥ ੧ ॥ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਏਹ ਜੋ ਲਸ਼ਕਰ ਕਟਕ ਵਾਜੇ ਗਾਜੇ ਪਾਲਕੀਆਂ ਘੋੜੇ ਰਥ ਹਾਥੀ ਸਭ ਮਿੱਟੀ ਹੋ ਜਾਣੇ ਹੈਨ ਕੂੜੀਆਂ ਹਵਾਈਂ ਲੈ ਲੈ ਅੰਧਾ ਹੋ ਜਾਂਦਾ ਹੈ ਅੰਤ ਨੂੰ ਮਿੱਟੀ ਦੀ ਢੇਰੀ ਹੋ ਜਾਵੇਗਾ॥ ਤਾਂ ਮਰਦਾਨੇ ਆਖਿਆ ਜੀ ਤੇਰੀਆਂ ਤੂਹੇਂ ਜਾਣ ਤਾਂ ਸ੍ਰੀ ਬਾਬੇ ਜੀ ਇਕ ਹੋਰ ਸ਼ਲੋਕ ਆਖਿਆ ॥ ਸੀਹਾਂ ਬਾਜ਼ਾਂ ਚਰਗਾਂ ਕੁਹੀਆਂ ਇਨਾਂ ਖਵਾਲੇ ਘਾਹ ॥ ਘਾਹ ਖਾਨ ਤਿਨਾਂ ਮਾਸ ਖਵਾਲੇ ਏਹ ਚਲਾਏ ਰਾਹ॥ਨਦੀਆਂ ਵਿਚ ਟਿੱਬੇ ਦਿਖਾਲੇ ਥਲੀ ਕਰੇ ਅਸਗਾਹ॥ਕੀੜਾ ਥਾਪ ਦੇ ਪਾਤਿਸ਼ਾਹੀ ਲਸ਼ਕਰ ਕਰੇ ਸੁਆਹ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾਂ ਕਿ ਆਸਾਹ ॥ ਨਾਨਕ ਜਿਉ ਜਿਉ ਸਚੇ ਭਾਵੇ ਤਿਉ ਤਿਉ ਦੇਇ ਗਿਰਾਹਿ ॥ ੨॥ ਤਾਂ ਮਰਦਾਨਾ ਆਇ ਪੈਰੀਂ ਪਿਆ॥

## ਅੱਗੇ ਸਾਖੀ ਦੋਹਾਂ ਗਿਰਾਵਾਂ ਦੀ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕਸ ਗਿਰਾਂਇ ਦੇ ਵਿੱਚ ਜਾਇ ਵੜੇ ਪਰ ਉਥੋਂ ਦੇ ਲੋਕ ਬੈਠਣ ਨਾ ਦੇਵਣ ਸਗੋਂ ਮਸਕਰੀਆਂ ਕਰਨ ਸੋ ਉਥੇ ਕਾਈ ਘੜੀ ਨਾ ਰਹੇ ਉਥੋਂ ਅੱਗੇ ਨੂੰ ਚਲੇ ਗਏ ਪਰ ਸ੍ਰੀ ਮਹਾਰਾਜ ਜੀ ਏਹ ਮੂੰਹੋਂ ਆਖਿਆ ਮਰਦਾਨਿਆਂ ਏਹ ਸ਼ਹਿਰ ਵਸਦਾ ਹੀ ਰਹੇ॥ ਏਹ ਆਖਕਰ ਸ੍ਰੀ ਗੁਰੂ ਨਾਨਕ ਜੀ ਇਕ ਹੋਰਸ ਗਿਰਾਂਇ ਜਾਇ ਵੜੇ ਪਰ ਉਥੋਂ ਦੇ ਲੋਕਾਂ ਬਹੁਤ

ਸੇਵਾ ਕੀਤੀ ਅਤੇ ਸ੍ਰੀ ਬਾਬਾ ਜੀ ਓਥੇ ਰਾਤ ਰਹੇ ਬਹੁਤ ਲੋਕ ਸ੍ਰੀ ਗੁਰੂ ਜੀ ਦੇ ਪਾਸ ਰਹੇ ਸਰਧਾ ਕਰਕੇ ਪ੍ਰਸਾਦਿ ਵੀ ਆਣ ਰੱਖਿਆ ਸੋ ਮਹਾਰਾਜ ਜੀ ਮਰਦਾਨੇ ਨੂੰ ਦਿੱਤਾ ਔਰ ਸਭ ਓਥੋਂ ਦੇ ਲੋਕਾਂ ਨੂੰ ਵਰਤਾਇ ਦਿੱਤਾ ਹੇ ਗੁਰੂ ਜੀ ਮੇਰੇ ਕੋ ਆਗਿਆ ਕਰੀ ਬਾਲਾ ਕੈਸਾ ਥਾਂਇ ਡਿੱਠੋ ਤਾਂ ਮੈਂ ਆਖਿਆ ਗੁਰੂ ਜੀ ਤੇਰੀਆਂ ਤੂਹੇਂ ਜਾਣ ਤਾਂ ਅਗਲੇ ਭਲਕ ਓਥੋਂ ਗੁਰੂ ਜੀ ਆਗੇ ਕੋ ਚਲੇ ਪਰ ਮੁਖੀਏਂ ਕਹਿਓਨੇ ਭਾਈ ਏਹ ਮੁਲਖ ਏਥੋਂ ਉਜੜ ਜਾਵੇ ਜਾਂ ਏਹ ਬਚਨ ਗੁਰੂ ਜੀ ਕੀਤਾ ਤਾਂ ਮਰਦਾਨੇ ਆਖਿਆ ਗੁਰੂ ਜੀ ਤੇਰੇ ਦਰਬਾਰ ਬੜਾ ਅਨਿਆਉਂ ਦੇਖਿਆ ਹੈ ਜਿੱਥੇ ਬੈਠਨਾ ਭੀ ਨਾ ਮਿਲੇ ਓਨਾਂ ਤਾਈਂ ਵਾਕ ਹੋਯਾ ਵਸਦੇ ਰਹੋ ਅਤੇ ਜਿਨਾਂ ਤਨ ਮਨ ਕਰਕੇ ਸੇਵਾ ਕੀਤੀ ਓਨਾਂ ਤਾਈਂ ਆਪਨੇ ਕਹਿਆ ਹੈ ਕਿ ਉਜੜ ਜਾਹੋ ਏਹ ਕਿਆ ਅਚਰਜ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਏਸ ਸ਼ਹਿਰ ਦਾ ਆਦਮੀ ਜਿਸ ਗ੍ਰਾਉਂ ਵਿੱਚ ਜਾਵੇਗਾ ਤੇ ਓਹਨਾਂ ਦੀ ਵੀ ਗਤਿ ਕਰੇਗਾ ਅਤੇ ਸੁਮਤਿ ਦੇਵੇਗਾ ਅਤੇ ਜੇਕਰ ਓਸ ਸ਼ਹਿਰ ਦਾ ਆਦਮੀ ਜਿੱਥੇ ਜਾਵੇਗਾ ਹੱਥੋਂ ਓਨਾਂ ਨੂੰ ਖ਼ਰਾਬ ਕਰੇਗਾ ਤਾਂ ਮਰਦਾਨੇ ਆਖਿਆ ਜੀ ਜਿਸਦੀ ਆਪ ਚਾਹੋ ਤਿਸਦੀ ਗਤੀ ਕਰਦੇ ਹੋ॥ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ॥ ਰਾਗ ਮਲਾਰ ਮਹਲਾ ੧

ਖਾਣਾ ਪੀਣਾ ਹਸਣਾ ਸਉਣਾ ਵਿਸਰ ਗਇਆ ਹੈ ਮਰਣਾ॥ਖਸਮ ਵਿਸਾਰ ਖੁਆਰੀ ਕੀਨੀ ਧ੍ਰਿਗ ਜੀਵਣ ਨਹੀਂ ਰਹਿਣਾ॥ ੧ ॥ ਪ੍ਰਾਣੀ ਏਕੋ ਨਾਮ ਧਿਆਵਹੁ॥ਅਪਨੀ ਪਤ ਸੇਤੀ ਘਰ ਜਾਵਹੁ॥ ੧॥ ਰਹਾਉ ॥ਤੁਝ ਕੋ ਸੇਵਹਿ ਤੁਝ ਕਿਆ ਦੇਵਹਿ ਮਾਂਗਹਿ ਲੇਵਹਿ ਰਹੇ ਨਹੀ॥ਤੂੰ ਦਾਤਾ ਜੀਆਂ ਸਭਨਾਂ ਕਾ ਜੀਆਂ ਅੰਦਰ ਜੀਉ ਤੂੰਹੀ॥ ੨॥ ਗੁਰ ਮੁਖ ਧਿਆਵਹਿ ਸੇ ਅੰਮ੍ਰਿਤ ਪਾਵਹਿ ਸੇਈ ਸੂਚੇ ਹੋਹੀ ॥ ਅਹਿ ਨਿਸ ਨਾਮ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥ ੩ ॥ ਜੇਹੀ ਰੁਤ ਕਾਇਆ ਸੁਖ ਤੇਹਾ ਤੇਹੋ ਜੇਹੀ ਦੇਹੀ ॥ ਨਾਨਕ ਰੁਤ ਸੁਹਾਵੀ ਸਾਈ ਬਿਨੁ ਨਾਵੈ ਰੁਤ ਕੇਹੀ॥ ੪ ॥

ਜਾਂ ਏਹ ਸ਼ਬਦ ਹੋਯਾ ਤਾਂ ਮਰਦਾਨੇ ਆਖਿਆ ਵਾਹ ਵਾਹ ਤੇਰੀ ਕੁਦਰਤ ਏਹ ਕਹਿਕਰ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਜੀ ਓਥੋਂ ਦੇ ਲੋਕਾਂ ਪਰ ਖ਼ੁਸ਼ੀ ਕਰਕੇ ਓਥੋਂ ਚਲਦੇ ਰਹੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਸਾਖੀ ਆਸਾ ਦੇਸ਼ ਕੀ ਚਲੀ

ਤਾਂ ਫੇਰ ਗੁਰੂ ਬਾਬਾ ਜੀ ਆਸਾ ਦੇਸ਼ ਮੇਂ ਆਇ ਵੜੇ ਅੱਗੇ ਸ਼ੇਖ਼ ਫ਼ਰੀਦ ਜੰਗਲ ਵਿੱਚ ਬੈਠਾ ਥਾ ਓਥੇ ਗੁਰੂ ਬਾਬਾ ਨਾਨਕ ਜੀ ਆਯਾ ਤਾਂ ਸ਼ੇਖ਼ ਫ਼ਰੀਦ ਬੋਲਿਆ ॥ ਅੱਲਹ ਅੱਲਹ ਦਰਵੇਸ਼ ॥ ਅੱਗੋਂ ਸ੍ਰੀ ਬਾਬਾ ਜੀ ਜਵਾਬ ਦਿੱਤਾ ਅਵਾਜ਼ ਅਲਾਹ ਫ਼ਰੀਦ ਜ਼ੁਹਦ ਹਮੇਸ਼ ਸੁਆਉ ਸ਼ੇਖ਼ ਫ਼ਰੀਦ ਜ਼ੁਹਦੀ ਆਯਾ ਤਾਂ ਦਸਤ ਪੰਜਾ ਲੈਕਰ ਬਹਿ ਗਿਆ ਤਾਂ ਸ਼ੇਖ਼ ਫ਼ਰੀਦ ਸ੍ਰੀ ਗੁਰੂ ਬਾਬੇ ਜੀ ਕਾ ਰੂਪ ਦੇਖਕਰ ਬੋਲਿਆ ਗੋਸ਼ਟ ਕੀਤੀ ਸ਼ੇਖ਼ ਫ਼ਰੀਦ ਗੁਰੂ ਬਾਬੇ ਜੀ ਨੂੰ ਪੁੱਛਿਆ ॥ ਅਕੈ ਤਾਂ ਲੋੜ ਮੁਕੱਦਮੀ ਅਕੈ ਤਾਂ ਅੱਲਹ ਲੋੜ ॥ ਦੂਹ ਬੇੜੀ ਨਾ ਲੱਤ ਧਰ ਮਤਿ ਵੰਞੇ ਵੱਖਰ ਬੋੜ ॥ ਤਬ ਗੁਰੂ ਬਾਬੇ ਜੀ ਜਵਾਬ ਦਿੱਤਾ॥ ਸ਼ਲੋਕ ॥ ਦੋਹੀਂ ਬੇੜੀਂ ਲੱਤ ਧਰ ਦੋਹੀਂ

ਵੱਖਰ ਚਾੜ੍ਹ ॥ ਕੋਈ ਬੇੜੀ ਡੁਬਸੀ ਕੋਈ ਲੱਗੇ ਪਾਰ ॥ ੧ ॥ ਨਾ ਪਾਣੀ ਨਾ ਬੇੜੀਆਂ ਨਾ ਡੁਬੇ ਨਾ ਜਾਇ ॥ ਨਾਨਕ ਵੱਖਰ ਸਚ ਧਨ ਸਹਜੇ ਰਹਿਆ ਸਮਾਇ ॥ ੨ ॥ ਤਾਂ ਸ਼ੇਖ਼ ਫ਼ਰੀਦ ਬੋਲਿਆ ॥ ਸ਼ਲੋਕ ॥ ਫ਼ਰੀਦਾ ਤਨ ਰਹਿਆ ਮਨ ਫਟਿਆ ਤਾਗਤਿ ਰਹੀ ਨ ਕਾਇ ॥ ਉਠੀ ਪ੍ਰੀਤਿ ਤਬੀਬ ਕੀ ਓਹ ਕਾਰੀ ਦਾਰੂ ਲਾਇ ॥ ੩ ॥ ਤਬ ਗੁਰੂ ਬਾਬੇ ਜੀ ਜਵਾਬ ਦਿਤਾ ॥ ਸ਼ਲੋਕ ॥ ਸਜਣੁ ਸਚ ਪ੍ਰਖ ਮੁਖ ਅਲਾਵਣ ਬੋਬਰਾ ॥ ਨਾਨਕ ਮਨ ਮਝਾਹੂ ਲਖਿ ਤੁਧੋ ਦੂਰਨ ਸੁਪਿਰੀ ॥੪॥ ਤਦ ਸ਼ੇਖ਼ ਫ਼ਰੀਦ ਸ਼ਬਦ ਰਾਗ ਸੂਹੀ ਵਿੱਚ ਬੋਲਿਆ ॥ ਬੇੜਾ ਬੰਧ ਨ ਸਕਿਓ ਬੰਧਨ ਕੀ ਬੇਲਾ ॥ ਭਰ ਸਰਵਰ ਜਬ ਉਛਲੇ ਤਬ ਤਰਨ ਦੁਹੇਲਾ ॥ ਹਥ ਨ ਲਾਇ ਕਸੁੰਭੜੇ ਜਲ ਜਾਸੀ ਢੋਲਾ ॥ ੧ ॥ ਰਹਾਉ ॥ ਹਿਕ ਆਪੀਨੇ ਪਤਲੀ ਸਹੁ ਕੇਰੇ ਬੋਲਾ ॥ ਦੁੱਧਾ ਥਣੀ ਨ ਆਵਈ ਫਿਰ ਹੋਇ ਨ ਮੇਲਾ ॥ ਕਹੇ ਫ਼ਰੀਦ ਸਹੇਲੀਓ ਸਹੁ ਅਲਹ ਏਸੀ ॥ ਹੰਸ ਚਲਸੀ ਉਠ ਡੁੰਮਣਾ ਏਹ ਤਨ ਢੇਰੀ ਥੀਸੀ ॥ ੧ ॥ ਤਾਂ ਗੁਰੂ ਬਾਬੇ ਜੀ ਜਵਾਬ ਦੱਤਾ ਸ਼ਬਦ ਕੀਤਾ ਰਾਗ ਸੂਹੀ ॥ ਜਪ ਤਪ ਕਾ ਬੰਧ ਬੇੜਲਾ ਜਿਤ ਲੰਘੇ ਵਹੇਲਾ ॥ ਨਾ ਸਰਵਰ ਨਾ ਉਛਲੈ ਐਸਾ ਪੰਥੁ ਸੁਹੇਲਾ ॥ ੧ ॥ ਤੇਰਾ ਏਕੋ ਨਾਮ ਮਜੀਠੜਾ ਜਿਤ ਰਤਾ ਮੇਰਾ ਚੋਲਾ ਸਦਾ ਰੰਗ ਢੋਲਾ ॥ ੧ ॥ ਰਹਾਉ ॥ ਸਜਣ ਵਲੇ ਪਿਆਰਿਆ ਕਿਉਂ ਮੇਲਾ ਹੋਈ ॥ ਆਵਾਗਉਣ ਨਿਵਾਰ ਸੀ ਸਚ ਦੇਵੈ ਸੋਈ ॥੩॥ ਹਉਮੈ ਮਾਰ ਨਿਵਾਰਸੀ ਸੀਤਾ ਮੇਰਾ ਚੋਲਾ ॥ ਗੁਰ ਬਚਨੀ ਸਹੁ ਪਾਇਆ ਸਹਕੇ ਅੰਮ੍ਰਿਤ ਬੋਲਾ ॥੪॥ ਨਾਨਕ ਕਹੇ ਸਹੇਲੀਓ ਸਹੁ ਖਰਾ ਪਿਆਰਾ ॥ ਹਮ ਸਹਿ ਕੇਰੀਆਂ ਦਾਸੀਆਂ ਸਾਚਾ ਖਸਮ ਹਮਾਰਾ ॥ ੫ ॥ ਤਬ ਸ਼ੇਖ਼ ਫ਼ਰੀਦ ਬੋਲਿਆ ॥ ਰਾਗ ਆਸਾ ਵਿੱਚ ਸ਼ਬਦ ਕੀਤਾ ॥ ਦਿਲਹੁ ਮੁਹਬਤਿ ਜਿਨਾਂ ਸੇਈ ਸਚਿਆ ॥ ਜਿਨ ਮਨਿ ਹੋਰ ਮੁਖ ਹੋਰ ਸੇ ਕਾਢੇ ਕਚਿਆ ॥ ਰਤੇ ਇਸ਼ਕ ਖ਼ੁਦਾਇ ਰੰਗ ਦੀਦਾਰ ਦੇ ॥ ਵਿਸਰਿਆ ਜਿਨਾਂ ਨਾਉ ਸੇ ਭੁਇ ਭਾਰ ਥੀਏ ॥੧॥ ਰਹਾਉ ॥ ਆਪਿ ਲਏ ਲੜਿ ਲਾਇ ਦਰ ਦਰਵੇਸ ਸੇ ॥ ਤਿਨ ਧੰਨ ਜਣੇਦੀ ਮਾਉ ਆਏ ਸਫਲ ਸੋ ॥੨॥ ਪਰਵਰਦਿਗਾਰ ਅਪਾਰ ਅਗੰਮ ਬਿਅੰਤ ਤੂੰ ॥ ਜਿਨਾਂ ਪਛਾਤਾ ਸਚ ਚੁੰਮਾ ਪੈਰ ਮੂੰ ॥੩॥ ਤੇਰੀ ਪਨਹ ਖ਼ੁਦਇ ਤੂੰ ਬਖਸੰਦਗੀ ॥ ਸ਼ੇਖ਼ ਫ਼ਰੀਦੈ ਖ਼ੈਰ ਦੀਜੈ ਬੰਦਗੀ ॥੪॥ ਤਾਂ ਬਾਬੇ ਸ਼ਬਦ ਬੋਲਿਆ ਰਾਗ ਸੂਹੀ ਮਹਲਾ ੧ ਸੁਚਜੀ ॥ ਜਾਂ ਤੂੰ ਤਾਂ ਮੈਂ ਸਭ ਕੋ ਤੂੰ ਸਾਹਿਬ ਮੇਰੀ ਰਾਸ ਜੀਉ ॥ ਤੁਧ ਅੰਦਰ ਹਉ ਸੁਖ ਵਸਾਂ ਤੂੰ ਅੰਦਰਿ ਸਾਬਾਸਿ ਜੀਉ ॥ ਭਾਣੈ ਤਖ਼ਤ ਵਡਿਆਈਆਂ ਭਾਣੈ ਭੀਖ ਉਦਾਸ ਜੀਉ ॥ ਭਾਣੈ ਥਲ ਸਿਰ ਸਰ ਵਹੈ ਕਵਲ ਫੂਲੈ ਅਕਾਸ ਜੀਉ ॥ ਭਾਣੈ ਭਉਜਲ ਲੰਘੀਐ ਭਾਣੈ ਮੰਝਿ ਭਰੀਆਸ ਜੀਉ ॥ ਭਾਣੈ ਸੋ ਸਹੁ ਰੰਗਲਾ ਸਿਫ਼ਤ ਰਤਾ ਗੁਣ ਤਾਸ ਜੀਉ ॥ ਭਾਣੈ ਸਹੁ ਭੀਹਾਵਲਾ ਹਉ ਆਵਣ ਜਾਣ ਮੁਈਆਸ ਜੀਉ ॥ ਤੂੰ ਸਹੁ ਅਗਮ ਅਤੋਲਵਾ ਹਉ ਕਹਿ ਕਹਿ ਢਹਿ ਪਈਆਸ ਜੀਉ ॥ ਕਿਆ ਮਾਗਹੁ ਕਿਛ ਕਹਿ ਸੁਣੀ ਮੈਂ ਦਰਸ਼ਨ ਭੂਖ ਪਿਆਸ ਜੀਉ ॥ ਗੁਰ ਬਚਨੀ ਸਹੁ ਪਾਇਆ ਸਚ ਨਾਨਕ ਕੀ ਅਰਦਾਸ ਜੀਉ ॥ ੧ ॥ ਤਾਂ ਬਾਬਾ ਨਾਨਕ ਜੀ ਤੇ ਸ਼ੇਖ਼ ਫ਼ਰੀਦ ਸਾਰੀ ਰਾਤ ਬਾਹਰ ਹੀ ਅੱਕਠੇ ਜੰਗਲ ਵਿੱਚ ਰਹੇ ਤਾਂ ਇਕ ਬੰਦਾ

ਖ਼ੁਦਾਇ ਦਾ ਆਇ ਨਿਕਲਿਆ ਅਤੇ ਦੋਹਾਂ ਨੂੰ ਅਕੱਠਿਆਂ ਦੇਖਕਰ ਆਪਣੇ ਘਰ ਕੋ ਉੱਠ ਗਿਆ ਜਾਇ ਕਰ ਇਕ ਤਬਲਬਾਜ ਦੁਧ ਦਾ ਭਰ ਕਰ ਲੈ ਆਯਾ ਪਰ ਉਸ ਤਬਲਬਾਜ ਦੇ ਵਿਚ ਚਾਰ ਮੁਹਰਾਂ ਵੀ ਪਾਇ ਲਿਆਯਾ ਪਿਛਲੀ ਰਾਤ ਤਾਂ ਸ਼ੇਖ਼ ਫ਼ਰੀਦ ਹੋਰਾਂ ਆਪਣਾ ਹਿੱਸਾ ਪਾਇ ਲਿਆ ਤੇ ਗੁਰੂ ਨਾਨਕ ਜੀ ਦਾ ਵੱਖਰਾ ਰੱਖ ਛਡਿਆਸੁ ਤਾਂ ਸ਼ੇਖ਼ ਫ਼ਰੀਦ ਬੋਲਿਆ ॥ ਜੋ ਜਾਗਨਿ ਸੋ ਲਹਿਨਗੇ ਸਾਂਈਂ ਪਾਸੋਂ ਦਾਤਿ॥ ਪਹਿਲੀ ਰਾਤੀ ਫੁੱਲੜਾ ਫਲ ਭੀ ਪਿਛਲੀ ਰਾਤਿ ॥ ਤਬ ਸ੍ਰੀ ਬਾਬੇ ਜੀ ਜਵਾਬ ਦਿਤਾ॥ ਸ਼ਲੋਕ ॥ ਦਾਤੀ ਸਾਹਬ ਸੰਦੀਆ ਕਿਆ ਚਲੈ ਤਿਸ ਨਾਲ ॥ ਇਕ ਜਾਗੰਦੇ ਨਾ ਲਹਿਨ ਇਕਨਾਂ ਸੁਤਿਆਂ ਦੇਇ ਉਠਾਲ ॥ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸ਼ੇਖ਼ ਫ਼ਰੀਦ ਤੂੰ ਇਸ ਦੁੱਧ ਵਿਚ ਹੱਥ ਪਾਇ ਕਹ ਦੇਖ ਜੋ ਇਸ ਬਰਤਨ ਵਿਚ ਕਿਆ ਹੈ ਤਾਂ ਸ਼ੇਖ਼ ਫ਼ਰੀਦ ਨੇ ਬਰਤਨ ਦੇਖਿਆ ਤਾਂ ਉਸ ਵਿਚ ਚਾਰ ਮੁਹਰਾਂ ਹੈਨ ਅਤੇ ਓਹ ਬੰਦਾ ਤਬਲਬਾਜ ਛਡਕਰ ਚਲਦਾ ਰਹਿਆ ਤਾਂ ਗੁਰੂ ਨਾਨਕ ਜੀ ਇਕ ਸ਼ਬਦ ਕਹ ਜਾ ਰਾਗ ਤੁਖਾਰੀ ਵਿਚ ਮਃ ੧ ॥ ਪਹਿਲੇ ਪਹਿਰੇ ਨੈਣ ਸਲੋਨੜੀਏ ਰੈਣ ਅੰਧਿਆਰੀ ਰਾਮ ॥ ਵਖਰ ਰਾਖ ਮੁਈਏ ਆਵੈ ਵਾਰੀ ਰਾਮ ॥ ਵਾਰੀ ਆਵੈ ਕਉਣ ਜਗਾਵੈ ਸੂਤੀ ਜਮ ਰਸ ਚੂਸਏ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰ ਪੜੈ ਘਰਿ ਮੂਸਏ॥ ਰਾਖਣਹਾਰਾ ਅਗਮ ਅਪਾਰਾ ਸੁਣ ਬੇਨੰਤੀ ਮੇਰੀਆ॥ ਨਾਨਕ ਮੂਰਖ ਕਬਹਿ ਨ ਚੇਤੇ ਕਿਆ ਸੂਝੇ ਰੈਣ ਅੰਧੇਰੀਆ॥੧॥ ਦੂਜਾ ਪਹਿਰ ਭਇਆ ਜਾਗ ਅਚੇਤੀ ਰਾਮ॥ ਵਖਰ ਰਾਖ ਮੁਈਏ ਖਾਜੇ ਖੇਤੀ ਰਾਮ॥ ਰਾਖੋ ਖੇਤੀ ਹਰਿ ਗੁਰ ਹੇਤੀ ਜਾਗਤ ਚੋਰ ਨ ਲਾਗੈ॥ ਜਮ ਮਗ ਨ ਆਵਹੁ ਨਾ ਦੁਖ ਪਾਵਹੁ ਜਮ ਕਾ ਡਰ ਭਉ ਭਾਗੈ ॥ ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨ ਸਾਚਾ ਮੁਖ ਧਿਆਵਏ॥ ਨਾਨਕ ਮੂਰਖ ਅਜਹੁ ਨ ਚੇਤੇ ਕਿਉਂ ਦੂਜੈ ਸੁਖ ਪਾਵਏ॥੨॥ ਤੀਜਾ ਪਹਿਰ ਭਇਆ ਨੀਦ ਵਿਆਪੀ ਰਾਮ॥ ਮਾਇਆ ਸੁਤ ਦਾਰਾ ਦੂਖ ਸੰਤਾਪੀ ਰਾਮ॥ ਮਾਇਆ ਸੁਤ ਦਾਰਾ ਜਗਤਿ ਪਿਆਰਾ ਚੋਗ ਚੁਗੈ ਨਿਤ ਫਾਸੈ॥ ਨਾਮ ਧਿਆਵੈ ਤਾਂ ਸੁਖ ਪਾਵੈ ਗੁਰਮਤਿ ਕਾਲ ਨ ਗ੍ਰਾਸੈ॥ ਜੰਮਣ ਮਰਣ ਕਾਲ ਨਹੀਂ ਛੋਡੈ ਵਿਣ ਨਾਵੈ ਸੰਤਾਪੀ॥ ਨਾਨਕ ਤੀਜੈ ਤ੍ਰਿਬਿਧ ਲੋਕਾ ਮਾਇਆ ਮੋਹ ਬਿਆਪੀ॥੩॥ ਚਉਥਾ ਪਹਿਰ ਭਇਆ ਦਉਤਿ ਬਿਹਾਗੈ ਰਾਮ॥ ਤਿਨ ਘਰਿ ਰਾਖਿਅੜਾ ਜੋ ਅਨਦਿਨ ਜਾਗੈ ਰਾਮ॥ ਗੁਰ ਪੂਛ ਜਾਗੈ ਨਾਮ ਲਾਗੈ ਤਿਨਾ ਰੈਣਿ ਸੁਹੇਲੀਆ॥ ਗੁਰ ਸਬਦ ਕਮਾਵਹਿ ਜਨਮ ਨ ਆਵਹਿ ਤਿਨਾ ਹਰਿ ਪ੍ਰਭ ਬੇਲੀਆ॥ ਕਰਿ ਕੰਪ ਚਰਣ ਸਰੀਰ ਕੰਪੈ ਨੈਣ ਅੰਧਲੇ ਤਨ ਭਸਮਸੇ ॥ ਨਾਨਕ ਦੁਖੀਆ ਜੁਗ ਚਾਰੇ ਬਿਨ ਨਾਮ ਹਰਿ ਕੇ ਮਨਿ ਬਸੇ ॥ ੪ ॥ ਖੂਲੀ ਗੰਠੜੀ ਆਉ ਲਿਖਿਆ ਆਇਆ ਰਾਮ॥ ਰਸਿ ਕਸਿ ਸੁਖ ਠਾਕੇ ਬੰਧ ਚਲਾਇਆ ਰਾਮ॥ ਬੰਧ ਚਲਾਇਆ ਜਾਂ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥ ਅਪਨੀ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ॥ ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥ ਨਾਨਕ ਸੁਰਿ ਨਰ ਸਬਦ ਮਿਲਾਇ ਤਿਨ ਪ੍ਰਭੁ ਕਾਰਣ ਕੀਆ ॥ ੫ ॥ ੧ ॥ ਤਾਂ ਬਾਬਾ ਜੀ ਤੇ ਸ਼ੇਖ਼ ਫ਼ਰੀਦ ਓਥੋਂ ਚਲਦੇ ਰਹੇ॥ ਜਦ ਓਹ ਬੰਦਾ ਖ਼ੁਦਾਇ ਦਾ ਆਯਾ ਤਾਂ

ਕਿਆ ਦੇਖੇ ਤਾਂ ਤਬਲਬਾਜ ਓਥੇ ਪਇਆ ਹੈ ਪਰ ਓਹ ਤਬਲਬਾਜ ਦੇਖੇ ਤਾਂ ਸੁਇਨੇ ਦਾ ਹੈ ਅਤੇ ਸਭ ਮੁਹਰਾਂ ਦਾ ਭਰਿਆ ਹੋਇਆ ਹੈ ਤਬ ਓਹ ਲਗਾ ਪਛੋਤਾਉਣ ਤੇ ਆਖਿਓਸ ਭਾਈ ਓਹ ਤਾਂ ਦੁਨੀਆ ਤੇ ਬਿਦਾਰ ਫ਼ਕੀਰ ਹੈਸਨ ਜੇ ਮੈਂ ਦਿਲ ਕਰਕੇ ਆਉਂਦਾ ਤਾਂ ਦੀਨ ਪਾਂਵਦਾ ਜੇ ਦੁਨੀਆ ਲੈ ਆਯਾ ਤਾਂ ਦੁਨੀਆ ਪਾਈ ਅਤੇ ਓਹ ਤਬਲਬਾਜ ਆਪਣੇ ਘਰ ਲੈ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਸ਼ੇਖ਼ ਫ਼ਰੀਦ ਦੋਵੇਂ ਰਲ ਕਰ ਆਸਾ ਦੇਸ਼ ਕਉ ਗਏ ਅਤੇ ਆਸਾ ਦੇਸ਼ ਦਾ ਰਾਜਾ ਸ਼ਾਮਸੁੰਦ੍ਰ ਥਾ ਤਬ ਉਸਕਾ ਕਾਲ ਹੂਆ ਥਾ ਤੇ ਉਸਕੀ ਖੋਪਰੀ ਜਲੈ ਨਾਹੀਂ ਅਨੇਕ ਜਤਨ ਕਰ ਰਹੇ ਤਾਂ ਫੇਰ ਜੋਤਸ਼ੀਆਂ ਨੂੰ ਪੁੱਛਿਆ ਜੋਏਹ ਕਿਆ ਹੈ ਤਬ ਜੋਤਸ਼ੀਆਂ ਆਪਣੀ ਕਿਤਾਬ ਦੇਖੀ ਤੇ ਦੱਸਿਆ ਕਿ ਇਸਨੇ ਇਕ ਵਾਰ ਮਿਥਿਆ ਬੋਲਿਆ ਹੈ ਤਾਂ ਏਸ ਦਾ ਜੀਉ ਕਸ਼ਟ ਵਿਚ ਪਇਆ ਹੈ ਉਸ ਸਮੇ ਵਿਚ ਆਸਾ ਦੇਸ਼ ਦੇ ਲੋਕ ਸਤਵਾਦੀ ਥੇ ਦਿਨ ਕਉ ਬੀਜਦੇ ਸਨ ਤੇ ਰਾਤ ਕਉ ਲਹੁੜੇ ਦਿਨ ਲੁਣਦੇ ਸਨ ਤਬ ਆਸਾ ਦੇਸ਼ ਦੇ ਲੋਕ ਲਗੇ ਹਾਇ ਹਾਇ ਕਰਨ ਤਬ ਜੋਤਸ਼ੀਆਂ ਕਹਿਆ ਇਸਕੀ ਮੁਕਤ ਤਦ ਹੋਵੇਗੀ ਜਾਂ ਕਿਸੇ ਸੰਤ ਦਾ ਚਰਨ ਲਗੇਗਾ ਤਬ ਆਸਾ ਦੇ ਵਜ਼ੀਰਾਂ ਸਬ ਰਸਤੇ ਬੰਦ ਕਰਕੇ ਇਕ ਤਰਫ਼ ਦਾ ਦੁਵਾਜ਼ਾ ਖੁਲ੍ਹਾ ਰੱਖਿਆ ਤੇ ਰਾਜਾ ਦੀ ਖੋਪਰੀ ਰੱਖ ਛੱਡੀ ਤਿਚਰਾਂ ਨੂੰ ਗੁਰੂ ਨਾਨਕ ਜੀ ਤੇ ਸ਼ੇਖ਼ ਫ਼ਰੀਦ ਜਾਇ ਨਿਕਲੇ ਜਬ ਨੇੜੇ ਗਏ ਤਾਂ ਗੁਰੂ ਜੀ ਬਚਨ ਕੀਤਾ ਸ਼ੇਖ਼ ਫ਼ਰੀਦ ਜੀ ਆਗੇ ਤੁਮ ਪੈਰ ਪਾਵੋ ਤਾਂ ਸ਼ੇਖ਼ ਫ਼ਰੀਦ ਨੇ ਆਖਿਆ ਜੀ ਮੇਰੀ ਕਿਆ ਮਜਾਲ ਹੈ ਜੋ ਮੈਂ ਅੱਗੇ ਪੈਰ ਧਰਾਂ ਤਬ ਅੱਗੇ ਸ੍ਰੀ ਬਾਬੇ ਜੀ ਪੈਰ ਧਰਿਆ ਜਾਂ ਪੈਰ ਧਰਦੇਈ ਸੇ ਤਾਂ ਰਾਜਾ ਦੀ ਖੋਪਰੀ ਫੁੱਟ ਗਈ ਏਹ ਦੇਖਕਰ ਆਸਾ ਦੇਸ਼ ਦੇ ਲੋਕ ਸਭ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਬ ਗੁਰੂ ਜੀ ਸ਼ਬਦ ਉਚਾਰਨ ਕੀਤਾ ਰਾਗ ਮਾਰੂ ਵਿਚ ॥ ਮਾਤ ਪਿਤਾ ਮਿਲ ਪਿੰਡ ਕਮਾਇਆ ॥ ਤਿਨ ਕਰਤੇ ਇਕ ਖੇਲ ਰਚਾਇਆ ॥

ਲਿਖ ਦਾਤ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤ ਗਵਾਈ ॥੧॥ ਮੂਰਖ ਮਨਿ ਕਾਹੇ ਕਰਸਹਿ ਮਾਣਾਂ ॥ ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥ ਤਜਿ ਸਾਦਿ ਸਹਿਜ ਸੁਖ ਹੋਈ ॥ ਘਰਿ ਛਡਣੇ ਰਹੇ ਨ ਕੋਈ ॥ ਕਿਛ ਖਾਜੈ ਕਿਛ ਧਰਿ ਜਾਈਐ ॥ ਜੇ ਬਾਹੁੜ ਦੁਨੀਆ ਆਈਐ ॥ ਸਜ ਕਾਇਆਂ ਪਟਿ ਹੰਢਾਏ ॥ ਫੁਰਮਾਇਸ ਬਹੁਤ ਚਲਾਏ ॥ ਕਰ ਸੇਜ ਸੁਖਾਲੀ ਸੋਵੈ ॥ ਹੱਥੀ ਪਉਦੀ ਕਾਹੇ ਰੋਵੈ ॥ ਘਰਿ ਘੁੰਮਣਵਾਂਣੀ ਭਾਈ ॥ ਪਾਪ ਪੱਥਰ ਤਰਣਿ ਨ ਜਾਈ ॥ ਭਉ ਬੇੜਾ ਜੀਉ ਚੜਾਉ ॥ ਕਹੁ ਨਾਨਕ ਦੇਵੈ ਕਾਹੂ ॥੧॥

ਤਾਂ ਲੋਕ ਅਕੱਠੇ ਹੋਇ ਕਰ ਜੋ ਪਰਸਾਦਿ ਰੋਟੀਆਂ ਲਏ ਆਵਨ ਸੋ ਸ਼ੇਖ਼ ਫ਼ਰੀਦ ਕੋ ਦੇਵਨ ਜੋ ਲੈ ਆਵੇ ਤਿਸ ਕਉ ਆਖੇ ਜੋ ਮੈਂ ਖਾਧੀ ਹੈ ਅਤੇ ਪੱਲੇ ਭੀ ਬੱਧੀ ਹੈ ਤਬ ਆਸਾ ਦੇਸ਼ ਦੇ ਲੋਕਾਂ ਆਖਿਆ ਹੇ ਬੰਦੇ ਖ਼ੁਦਾਇ ਦੇ ਤੂੰ ਤਾਂ ਕਿਸੇ ਕੂੜਿਆਰ ਮੁਲਖ ਦੇ ਰਹਿਣਵਾਲਾ ਹੈਂ ਤੇ ਕੂੜ ਹੀ ਬੋਲਦਾ ਹੈਂ ਐਸੇ ਦੇਸ਼ ਦਾ ਹੈਂ ਜਿੱਥੇ ਸ਼ੇਖ਼ ਫ਼ਰੀਦ ਰਹਿੰਦਾ ਹੈ ਤੇ ਰੋਟੀ ਕਾਠ ਦੀ ਬੱਧੀ ਸੂ ਤੇ ਜੇ ਕੋਈ ਰੋਟੀ ਦੇਂਦਾ ਹੈ ਤਾਂ ਕਹਿੰਦਾ ਹੈਂ ਭਾਈ ਮੈਂ ਖਾਧੀ ਹੈ ਤੇ ਮੇਰੇ ਪਾਸ ਵੀ ਹੈਗੀ ਹੈ ॥

ਜਾਂ ਏਹ ਬਾਤ ਸ਼ੇਖ਼ ਫ਼ਰੀਦ ਨੇ ਸੁਣੀ ਤਾਂ ਓਹ ਕਾਠ ਦੀ ਰੋਟੀ ਪੱਲਿਓਂ ਖੋਲ੍ਹਕੇ ਸੁੱਟ ਦਿੱਤੀ ਤੇ ਆਖਿਓਸ ਕਿ ਇੱਕ ਵਾਰ ਰਾਜੇ ਕੂੜ ਬੋਲਿਆ ਤੇ ਏਸ ਹਾਲਤ ਨੂੰ ਪਹੁਚਿਆ ਹੈ ਤੇ ਮੈਂ ਤਾਂ ਕਈ ਵਾਰ ਝੂਠ ਬੋਲਿਆ ਹਾਂ ਤੇ ਮੇਰਾ ਕੀ ਹਵਾਲ ਹੋਵੇਗਾ ਤਾਂ ਸ੍ਰੀ ਬਾਬੇ ਜੀ ਆਖਿਆ ਸ਼ੇਖ਼ ਫ਼ਰੀਦ ਜੀ ਤੁਸਾਂ ਵਿਚ ਖ਼ੁਦਾਇ ਸਹੀ ਹੈ ਤਾਂ ਸ਼ੇਖ਼ ਫ਼ਰੀਦ ਨੇ ਵਿਦਿਆ ਮੰਗੀ ਤਾਂ ਫੇਰ ਗੁਰੂ ਜੀ ਕਹਿਆ ਹੇ ਸ਼ੇਖ਼ ਫ਼ਰੀਦ ਤੂੰ ਕਾਈ ਪੀਰ ਕਰ ਤਾਂ ਸ਼ੇਖ਼ ਫ਼ਰੀਦ ਕਹਾ ਭਲਾ ਹੋਵੇ ਜੀ ਤਾਂ ਸ਼ੇਖ਼ ਫ਼ਰੀਦ ਚਲਦੇ ਵਕਤ ਗਲ ਵਿਚ ਬਾਹਾਂ ਪਾਇ ਕਰ ਮਿਲੇ ਤਬ ਸ੍ਰੀ ਗੁਰੂ ਜੀ ਇੱਕ ਸ਼ਬਦ ਉਚਾਰਿਆ ਸਿਰੀ ਰਾਗ ਮਹਲਾ ੧ ॥ ਆਵਹੁ ਭੈਣਾ ਗਲਿ ਮਿਲਹੁ ਅੰਕ ਸਹੇਲੜੀਆ ॥ ਮਿਲਿਕਰ ਕਰਹਿ ਕਹਾਣੀਆਂ ਸਮਰਥ ਕੰਤ ਕੀਆਂ॥ਸਾਚੇ ਸਾਹਿਬ ਸਭ ਗੁਣ ਅਵਗੁਣ ਸਭ ਅਸਾਹ॥੧॥ਕਰਤਾ ਸਭਕੋ ਤੇਰੇ ਜੋਰ॥ਏਕ ਸ਼ਬਦ ਵੀਚਾਰੀਐ ਜਾ ਤੂੰ ਤਾਂਕਿਆ ਹੋਰ॥੧॥ਰਹਾਉ ॥ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਿਜ ਸੰਤੋਖ ਸ਼ੀਗਾਰੀਆ ਮਿਠਾ ਬੋਲਣੀ॥ ਪਿਰ ਰੀਸਾਲੂ ਤਾਂ ਮਿਲੈ ਜਾਂਗੁਰ ਕਾ ਸਬਦ ਸੁਣੀ॥੨॥ਕੇਤੀਆਂ ਤੇਰੀਆਂ ਕੁਦਰਤੀ ਕੇਵਡ ਤੇਰੀ ਦਾਤਿ॥ ਕੇਤੇ ਤੇਰੇ ਜੀਆ ਜੰਤ ਸਿਫਤ ਕਰਹਿੰ ਦਿਨ ਰਾਤਿ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥ ੩॥ਸਚੁ ਮਿਲੈ ਸਚ ਊਪਜੈ ਸਚ ਮਹਿ ਸਾਚ ਸਮਾਇ॥ਸੁਰਤਿ ਹੋਵੈ ਮਤਿ ਊਗਵੈ ਗੁਰਬਚਨੀ ਭਉ ਖਾਇ॥ਨਾਨਕ ਸੱਚਾ ਪਾਤਿਸ਼ਾਹ ਆਪੇ ਲਏ ਮਿਲਾਇ॥ ੪ ॥ ਏਹ ਸੁਣਕਰ ਸ਼ੇਖ਼ ਫ਼ਰੀਦ ਹੋਰੀ ਤਿਥੋਂ ਚਲਦੇ ਰਹੇ ਅਤੇ ਗੁਰੂ ਜੀ ਓਸ ਦੇਸ਼ ਵਿੱਚ ਆਪਣੀ ਸਿੱਖੀ ਪ੍ਰਗਟਾਈ ਸਭ ਲੋਕ ਸ੍ਰੀ ਬਾਬੇ ਜੀ ਦੀ ਪੈਰੀਂ ਆਇ ਲਗੇ ਤਾਂ ਗੁਰੂ ਜੀ ਓਨਾਂ ਨੂੰ ਸਿੱਖ ਕੀਤਾ ਤੇ ਕਹਿਆ ਧਰਮ ਦੀ ਕਿਰਤ ਕਰਨੀ ਆਏ ਸਾਧ ਸੰਤ ਦੀ ਸੇਵਾ ਕਰਨੀ ਅਤੇ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ॥

## ਅੱਗੇ ਸਾਖੀ ਬਾਢੀ ਭਗਤ ਕੀ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇੱਕ ਬਾਢੀ ਭਗਤ ਦੇ ਘਰ ਰਾਤ ਜਾਇ ਰਹੇ ਤਬ ਉਸ ਬਾਢੀ ਨੇ ਸ੍ਰੀ ਗੁਰੂ ਨਾਨਕ ਜੀ ਕੀ ਸੇਵਾ ਬਹੁਤ ਕੀਤੀ ਅਤੇ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਉਸ ਬਾਢੀ ਦੀ ਝੁੱਗੀ ਢਾਹਿ ਗਏ ਅਤੇ ਮੰਜੀ ਵੀ ਭੰਨੀ ਗਏ ਤੇ ਭਾਂਡੇ ਉਸਦੇ ਤੋੜ ਗਏ ਪਰ ਓਹ ਬਾਢੀ ਕਿਧਰੇ ਗਿਆ ਹੋਯਾ ਸੀ ਜਦ ਗੁਰੂ ਜੀ ਉਸ ਗਿਰਾਉਂ ਦੇ ਬਾਹਰ ਗਏ ਤੇ ਮਰਦਾਨੇ ਅਤੇ ਮੈਂ ਆਖਿਆ ਜੀ ਏਸਨੇ ਤਾਂ ਅਸਾਡੀ ਟਹਿਲ ਬਹੁਤ ਕੀਤੀ ਸੀ ਤੇ ਸਾਨੂੰ ਚੰਗੀ ਜਗਾਹ ਦਿੱਤੀ ਨਾਲੇ ਮੰਜੀ ਦਿੱਤੀ ਸੁਖ ਦੀ ਰਾਤ ਕੱਟੀ ਤੇ ਚਲਦੇ ਚਲਦੇ ਉਸਦੀ ਝੁੱਗੀ ਢਾਹੀ ਤੇ ਮੰਜੀ ਭੰਨੀ ਭਾਂਡੇ ਤੋੜ ਚਲੇ ਹੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਇਸਦੀ ਟਹਿਲ ਸੇਵਾ ਥਾਇ ਪਈ ਹੈ ਇਸਨੇ ਬਹੁਤ ਪ੍ਰੀਤ ਨਾਲ ਸਾਡੀ ਸੇਵਾ ਟਹਿਲ ਕੀਤੀ ਹੈਸੁ ਜਿਸ ਤਰਹ ਦੁਆਪਰ ਜੁਗ ਕੇ ਵਿਸ਼ੇਖ ਸ੍ਰੀ ਕ੍ਰਿਸ਼ਨ ਭਗਵਾਨ ਸੁਦਾਮੇ ਦੀ ਸੇਵਾ ਦੇ ਬਦਲੇ ਉਸਦੇ ਮੰਦਰ ਰਤਨਾਂ ਕਰਕੇ ਜੜੇ ਹੋਏ ਰਚ ਦਿੱਤੇ ਸਨ ਸੋ ਭਾਈ ਏਸੇ ਤਰਹ ਏਸ ਭਗਤ ਦੇ ਮੰਦਰ ਭੀ

ਅਦਭੁਤ ਸਵਾਰਨੇ ਹੈਨ ਏਹ ਕਹਿਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਆਗੇ ਕਉ ਚਲਦੇ ਰਹੇ ਜਦ ਓਹ ਬਾਢੀ ਅਪਨੇ ਘਰ ਆਯਾ ਤੋ ਕਿਆਦੇਖੇ ਜੋ ਔਰ ਕੇ ਔਰ ਹੀ ਬਨਗਏ ਹੈਨ ਜਿੱਥੇ ਓਸਦੀ ਝੁੱਗੀ ਸੀ ਓਥੇ ਅਚਰਜ ਮੰਦਰ ਰਚੇ ਗਏ ਹੈਨ ਅਤੇ ਸਭ ਸਮਿੱਗ੍ਰੀ ਅਧਿਕ ਤੇ ਅਧਿਕ ਸਜ ਰਹੀ ਹੈ ਪਰ ਓਹ ਬਾਢੀ ਦੇਖਕਰ ਭੁੱਲ ਗਿਆ ਪਹਿਚਾਨ ਨਾ ਸਕੇ ਕਹੇ ਪ੍ਰਮੇਸ਼ਰ ਦੀ ਕੁਦਰਤਿ ਅਪਰ ਅਪਾਰ ਹੈ॥ ਹਰਨ ਭਰਨ ਜਾਕਾ ਨੇਤ੍ਰਫੇਰ॥ ਤਿਸਕਾ ਮੰਤ੍ਰ ਨ ਜਾਨੈਹੋਰ॥ ਤਿਸ ਭਗਵੰਤ ਕੇ ਅਪਾਰ ਚਰਿੱਤ੍ਰ ਹੈਂ ਅਰ ਸੰਤ ਭਗਤ ਭੀ ਅਪਾਰ ਮਹਿਮਾ ਵਾਲੇ ਹੈਨ ਏਹ ਕਹਿਕਰ ਓਹ ਬਾਢੀ ਉਸ ਘਰਦੇ ਅੰਦਰ ਗਿਆ ਜਹਾਂ ਉਸਕਾ ਮੰਜਾ ਪਲੰਘ ਪਿਆ ਥਾ ਉਸ ਜਗਹ ਸੁੰਦਰ ਪਲੰਘ ਹੈ ਅਤੇ ਉਸਦੇ ਚਵਾਂ ਪਾਵਿਆਂ ਦੇ ਪਾਸ ਬਹੁਤ ਅਣਗਿਣਤ ਹੀ ਪਦਾਰਥ ਪਿਆ ਹੈ ਹੋਰ ਸਮਿੱਗਰੀ ਭੀ ਅਣਗਿਣਤ ਧਰੀ ਹੈ ਏਹ ਕੁਦਰਤ ਦੇਖਕਰ ਓਹ ਬਾਢੀ ਹੈਰਾਨਹੋ ਗਿਆ ਅਤੇ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਜੋ ਜੋ ਪ੍ਰਾਣੀ ਸ੍ਰੀ ਗੁਰੂ ਜੀ ਕੇ ਵਾਕਾਂ ਕੋ ਚਿਤ ਵਿਖੇ ਧਾਰਨ ਕਰੇਗਾ ਔਰ ਪਰ ਮੇਸ਼ਰ ਦੇ ਭਗਤਾਂਦੀ ਮਨ ਤਨ ਕਰਕੇ ਪ੍ਰੀਤੀ ਸੰਜੁਕਤ ਆਏ ਗਏ ਅਭਿਆਗਤ ਕੀ ਟਹਿਲ ਸੇਵਾ ਕਰੇਗਾ ਉਸ ਪ੍ਰਾਨੀ ਦੇ ਸੰਪੂਰਨ ਕਾਰਜ ਸਵਰੇਂਗੇ ਉਸਕੀ ਲੋਕ ਪਰਲੋਕ ਮੇਂ ਸਹਾਇਤਾ ਹੋਗੀ ਪਰ ਇਸ ਅਸਚਰਜ ਕੋ ਦੇਖ ਕਰ ਉਸ ਵਸਤੀ ਦੇ ਲੋਕ ਜਾਇ ਸ੍ਰੀ ਗੁਰੂ ਜੀ ਦੀ ਚਰਨੀ ਲਗੇ ਬਡਾ ਪਰੇਮ ਕਰਨ ਸ੍ਰੀ ਗੁਰੂਜੀ ਦੇ ਦਰਸ਼ਨ ਦਾ ਸਦਕਾ ਉਨਾਂ ਲੋਕਾਂ ਦੀ ਮਤ ਨਿਰਮਲ ਹੋਇ ਗਈ ਅਤੇ ਸਭ ਲੋਕਾਂ ਦੇ ਆਤਮੇ ਏਹੋ ਆਈ ਜੋ ਕਿਵੇਂ ਸ੍ਰੀ ਗੁਰੂ ਬਾਬਾ ਜੀ ਸਾਡੀ ਵਸਤੀ ਵਿੱਚ ਕੋਈ ਕਾਲ ਰਹਿਣ ਤਾਂ ਉਨਾਂ ਲੋਕਾਂ ਨੇ ਅਰਦਾਸ ਕੀਤੀ ਹੇ ਗ਼ਰੀਬਨਿਵਾਜ਼ ਜੀ ਸਾਡੇ ਉੱਪਰ ਮੇਹਰਬਾਨੀ ਕਰੋ ਕੋਈਕ ਦਿਨ ਸਾਡੇ ਰਹੋ ਆਪਣੇ ਚਰਣਾਂਦਾ ਸਦਕਾ ਸਾਡੀ ਕਲਿਆਣ ਕਰੋ ਜੀ ਹੇ ਬਾਬਾ ਜੀ ਅਸਾਂ ਅਨਾਥਾਂ ਉੱਪਰ ਮੇਹਰ ਦੀ ਦ੍ਰਿਸ਼ਟੀ ਕਰੋ ਅਤੇ ਸੇਵਕ ਜਾਣ ਕਰ ਉਧਾਰ ਕਰੀਏ ਜੀ ਅਰ ਉਨਾਂਦਾ ਪ੍ਰੇਮ ਦੇਖ ਕਰ ਸ੍ਰੀ ਗੁਰੂ ਜੀ ਓਥੇ ਟਿਕੇ ਤੇ ਓਨਾਂ ਲੋਕਾਂ ਨੂੰ ਸਿੱਖ ਬਣਾਇਆ ਤੇ ਕਹਿਆ ਭਾਈ ਇਕ ਧਰਮਸਾਲਾ ਬਣਾਓ ਤੇ ਤੀਸਰੇ ਪਹਿਰ ਕੀਰਤਨ ਕਰਿਆ ਕਰੋ ਸੋ ਓਨ੍ਹਾਂ ਲੋਕਾਂ ਨੇ ਤਿਵੇਂ ਹੀ ਕੀਤਾ ਗੁਰੂ ਜੀ ਕੀ ਸੇਵਾ ਬਹੁਤ ਕਰਨ ਇਕ ਲੜਕਾ ਸੱਤਾਂ ਬਰਸਾਂ ਦਾ ਘਰ ਤੋਂ ਸੁੱਤਾ ਉੱਠਕੇ ਕੀਰਤਨ ਸੁਣਨ ਨਿੱਤ ਹੀ ਆਯਾ ਕਰੇ ਪਰ ਓਹ ਲੜਕਾ ਸ਼ਰਮ ਦਾ ਮਾਰਿਆ ਸ੍ਰੀ ਗੁਰੂ ਜੀ ਦੇ ਪਿਛਲੇ ਪਾਸੇ ਆਇ ਖੜਾ ਹੋਇਆ ਕਰੇ ਜਦ ਸ਼ਬਦ ਕੀਰਤਨ ਦਾ ਭੋਗ ਪਵੇ ਤਾਂ ਓਹ ਲੜਕਾ ਆਪਣੇ ਘਰ ਨੂੰ ਚਲਿਆ ਜਾਵੇ ਅਤੇ ਸੰਗਤ ਭੀ ਆਪੋ ਆਪਣੇ ਘਰਾਂ ਨੂੰ ਜਾਵੇ ਇੱਕ ਦਿਨ ਸ੍ਰੀ ਗੁਰੂ ਜੀ ਨੇ ਕਹਿਆ ਭਾਈ ਜਦ ਏਹ ਬਾਲਕ ਆਵੇ ਤਾਂ ਇਸਨੂੰ ਪਕੜ ਰਖਣਾ ਅਗਲੇ ਭਲਕ ਜਾਂ ਕੀਰਤਨ ਦਾ ਭੋਗ ਪਿਆ ਤਾਂ ਸਿੱਖਾਂ ਨੇ ਉਸ ਲੜਕੇ ਨੂੰ ਪਕੜ ਲਿਆ ਤੇ ਸ੍ਰੀ ਗੁਰੂ ਜੀ ਕੇ ਹਜ਼ੂਰ ਲੈਗਏ ਤਾਂ ਸ੍ਰੀ ਗੁਰੂ ਜੀ ਉਸ ਬਾਲਕ ਨੂੰ ਪੁੱਛਿਆ ਹੇ ਲੜਕੇ ਤੂੰ ਏਸ ਵਕਤ ਸੁੱਤਾ ਸੁੱਤਾ ਉੱਠਕੇ ਕੀਰਤਨ ਸੁਣਨ

ਆਉਂਦਾ ਹੈਂ ਅਜੇ ਤੇਰਾ ਹੱਸਨੇ ਖੇਡਨੇ ਦਾ ਵਕਤ ਹੈ ਔਰ ਖਾਣੇ ਪੀਣੇ ਸੌਣੇ ਦਾ ਵਕਤ ਹੈ ਤਾਂ ਉਸ ਬਾਲਕੇ ਆਖਿਆ ਜੀ ਆਪਦੇ ਦਰਸ਼ਨ ਦਾ ਸਦਕਾ ਤੇ ਆਪਦੇ ਸ਼ਬਦ ਦਾ ਪ੍ਰਤਾਪ ਮੈਨੂੰ ਸ੍ਰੀ ਪਰਮੇਸ਼ਰ ਦੀ ਭਗਤ ਅਤੇ ਆਪਦੇ ਚਰਨਾਂ ਦਾ ਸਤਸੰਗ ਹੀ ਹੱਛਾ ਲਗਦਾ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਲੜਕਿਆ ਏਹ ਤੈਨੂੰ ਕਿਸ ਤਰਹ ਸਤਸੰਗ ਹੱਛਾ ਲਗਦਾ ਹੈ ਤਾਂ ਫੇਰ ਉਸ ਬਾਲਕ ਨੇ ਕਹਿਆ ਹੇ ਗੁਰੂ ਜੀ ਇੱਕ ਦਿਨ ਮੈਨੂੰ ਮੇਰੀ ਮਾਂਇ ਨੇ ਆਖਿਆ ਹੇ ਲੜਕੇ ਤੂੰ ਅੱਗ ਬਾਲ ਸੋ ਮੈਂ ਲਗਾ ਅੱਗ ਬਾਲਣ ਤੇ ਮੇਰੀ ਮਾਂ ਲਗੀ ਆਟਾ ਗੁੰਨਣ ਜਦ ਮੈਂ ਚੁਲ੍ਹੇ ਵਿੱਚ ਲਕੜੀਆਂ ਜੋੜੀਆਂ ਤੇ ਪਹਿਲਾਂ ਨਿੱਕੀਆਂ ਲਕੜੀਆਂ ਬਲ ਗਈਆਂ ਤਾਂ ਮੇਰੇ ਮਨ ਵਿਚ ਵਿਚਾਰ ਆਈ ਹੇ ਜੀਅ ਖ਼ਬਰ ਹੈ ਕਿ ਮੈਂ ਛੋਟੇ ਹੀ ਕਾਲ ਦੇ ਵੱਸ ਹੋ ਜਾਣਾ ਹੈ ਕਿਆ ਜਾਪੇ ਵੱਡਾ ਹੋਵਣ ਦੇਵੇ ਕਿ ਨਾ ਹੋਵਣ ਦੇਵੇ ਸੋ ਸੱਚੇ ਪਾਤਿਸ਼ਾਹ ਜੀ ਮੈਂ ਹੁਣੇ ਹੀ ਸਤਸੰਗ ਕਰਨ ਲੱਗਾ ਹਾਂ ਜੀ ਏਹ ਬਾਤ ਉਸ ਬਾਲਕ ਦੀ ਸੁਨਕਰ ਸਾਰੀ ਸੰਗਤ ਹੈਰਾਨ ਹੋਈ ਅਤੇ ਸ੍ਰੀ ਗੁਰੂ ਜੀ ਨੇ ਉਸ ਲੜਕੇ ਦੇ ਪ੍ਰਥਾਇ ਇੱਕ ਸ਼ਬਦ ਆਖਿਆ ਸਿਰੀਰਾਗ ਵਿੱਚ ਮਹਲਾ ੧ ॥

ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰ॥ ਮਾਇਆ ਕਾਮ ਵਿਆਪਿਆ ਸਮਝੈ ਨਹੀ ਗਵਾਰ॥ ਉਠ ਚਲਿਆ ਪਛਤਾਇਆ ਪਰਿਆ ਵਸ ਜੰਦਾਰ ॥ ੧ ॥ ਅੰਧੇ ਤੂੰ ਬੈਠਾ ਕੰਧੀ ਪਾਹਿ॥ ਜੇ ਹੋਵੀ ਪੂਰਬ ਲਿਖਿਆ ਤਾਂ ਗੁਰ ਕਾ ਸਬਦ ਕਮਾਇ॥੧॥ ਰਹਾਉ॥ ਹਰੀ ਨਾਹੀਂ ਨਹਿ ਡਡਰੀ ਪੱਕੀ ਵੱਢਣ ਹਾਰ॥ ਲੈ ਲੈ ਦਾਤਿ ਪਹੁਤਿਆ ਲਾਵੇ ਕਰ ਤਈਆਰ॥ ਜਾਂ ਹੋਆ ਹੁਕਮ ਕਰਸਾਣ ਦਾ ਤਾਂ ਲੁਣ ਮਿਣਿਆ ਖੇਤਾਰ॥੨॥ ਪਹਿਲਾ ਪਹਿਰ ਧੰਧੈ ਗਇਆ ਦੂਜੈ ਭਰ ਸੋਇਆ॥ ਤੀਜੇ ਝਾਖ ਝਖਾਇਆ ਚੌਥੇ ਭੋਰ ਭਇਆ ॥ ਕਦਹੀ ਚਿੱਤ ਨ ਆਇਓ ਜਿਨ ਜੀਉ ਪਿੰਡ ਦੀਆ ॥ ੩ ॥ ਸਾਧ ਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣ॥ ਜਿਸ ਤੇ ਸੋਝੀ ਮਨ ਪਈ ਮਿਲਿਆ ਪੁਰਖ ਸੁਜਾਨ ॥ ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰ ਜਾਮੀ ਜਾਨ ॥ ੪ ॥ ੧ ॥

ਜਦ ਏਹ ਸ਼ਬਦ ਗੁਰੂ ਜੀ ਆਖਿਆ ਤਾਂ ਉਸ ਲੜਕੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਜੀ ਨੇ ਉਸ ਬਾਲਕ ਉਪਰ ਖ਼ੁਸ਼ੀ ਕੀਤੀ ਤੇ ਨਾਲੇ ਸੰਗਤ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਉਪਦੇਸ਼ ਕੀਤਾ ਭਾਈ ਸਿੱਖੋ ਕਰਤਾਰ ਨੂੰ ਹਾਜ਼ਰਾ ਹਜ਼ੂਰ ਜਾਣੋ ਅਤੇ ਪਰਮੇਸ਼ਰ ਦੀ ਭਗਤੀ ਕਰੋ ਏਹ ਜੀਵ ਸਦਾ ਨਹੀਂ ਰਹਿਣਾ ਕਰਤਾਰ ਦੀ ਆਗਿਆ ਨਾਲ ਜਮ ਜੀਵ ਨੂੰ ਪਕੜ ਕਰ ਲੈ ਜਾਂਦਾ ਹੈ ਏਹ ਸੱਤ ਵਾਕਾਂ ਦਾ ਉਪਦੇਸ਼ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ

## ਸਾਖੀ ਬਿਸੀਅਰ ਦੇਸ਼ ਕੀ

ਸ੍ਰੀ ਗੁਰੂ ਦੀ ਜਾਂਦੇ ਜਾਦੇ ਬਿਸੀਅਰ ਦੇਸ਼ ਕਉ ਜਾਇ ਪ੍ਰਾਪਤਿ ਹੋਏ ਪਰ ਓਥੇ ਗੁਰੂ ਜੀ ਨੂੰ ਕੋਈ ਬੈਠਨ ਨਾ ਦੇਵੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਠਕਰ ਬਾਹਰ ਜਾਇ ਬੈਠੇ ਤੇ ਝੰਡੇ ਬਾਢੀ ਨੇ ਦੇਖਿਆ ਕਿ ਤ੍ਰਿੰਨ ਅਤੀਤ ਆਇ ਬੈਠੇ ਹੈਨ ਤਾਂ ਝੰਡੇ ਨੇ ਗੁਰੂ ਜੀ ਅੱਗੇ ਮੱਥਾ ਟੇਕਿਆ

ਤੇ ਫੇਰ ਝੰਡੇ ਨੇ ਆਪਣੀ ਘਰਨੀ ਨੂੰ ਆਖਿਆ ਸੰਤ ਆਏ ਹੈਨ ਉਨਾਂ ਵਾਸਤੇ ਕੁਛ ਅੰਨ ਹੋਵੇ ਤਾਂ ਲੈ ਜਾਵੀਏ ਤਾਂ ਘਰਨੀ ਨੇ ਆਖਿਆ ਜੀ ਜੋ ਹੈ ਸੋ ਆਪ ਨੂੰ ਮਾਲੂਮ ਹੈ ਪਰ ਝੰਡੇ ਦੇਖਿਆ ਤਾਂ ਘਰ ਵਿੱਚ ਕੁਛ ਨਹੀਂ ਅਤੇ ਝੰਡੇ ਦਾ ਇਹ ਨੇਮ ਸੀ ਕਿ ਆਏ ਗਏ ਸਾਧ ਸੰਤ ਦੀ ਸੇਵਾ ਕਰਨੀ ਜੇ ਆਪਨੇ ਘਰ ਨਾ ਵੀ ਹੋਵੇ ਤਾਂ ਗ੍ਰਾਮ ਵਿੱਚੋਂ ਮੰਗ ਕਰਕੇ ਵੀ ਸਾਧਾਂ ਦੀ ਸੇਵਾ ਕਰਨੀ ਪਰ ਉਸ ਦਿਨ ਝੰਡਾ ਸਾਰੀ ਵਸਤੀ ਵਿੱਚ ਫਿਰ ਰਹਿਆ ਪਰ ਉਸਨੂੰ ਕਿਤੋਂ ਹੱਥ ਕੁਛ ਨਾ ਆਯਾ ਲੋਕ ਕਹਿਣ ਲਗੇ ਭਾਈ ਏਹ ਫ਼ਕੀਰਾਂ ਦਾ ਨਾਮ ਲੈਕੇ ਆਪਣੇ ਘਰ ਲੈ ਜਾਂਦਾ ਹੈ ਪਰ ਬਹੁਤ ਹੀ ਫਿਰ ਰਹਿਆ ਕਿਤੇ ਹੱਥ ਨਾ ਪਿਆ ਅਤੇ ਉਸ ਦਿਨ ਉਸ ਰਾਜੇ ਦੀ ਛਿੰਜ ਸੀ ਉਸ ਰਾਜਾ ਨੇ ਇੱਕ ਭਲਵਾਨ ਰੱਖਿਆ ਹੋਯਾ ਸੀ ਪਰ ਉਸਦੀ ਪਿੱਠ ਕਦੀ ਨਹੀਂ ਸੀ ਲੱਗੀ ਤੇ ਹੁਕਮ ਏਹ ਰਾਜਾ ਦਾ ਹੈਸੀ ਕਿ ਜੋ ਕੋਈ ਢਾਹ ਲਏਗਾ ਉਸਨੂੰ ਸਉ ਟਕਾ ਦੇਵਾਂਗੇ ਤੇ ਜੇਹੜਾ ਢੈਹ ਪਵੇਗਾ ਉਸਨੂੰ ਪੰਜਾਹ ਟਕੇ ਦੇਵਣੇ ਏਹ ਢੰਡੋਰਾ ਰਾਜਾ ਨੇ ਫੇਰਿਆਸੀ ਤਾਂ ਝੰਡੇ ਨੇ ਮਨ ਵਿੱਚ ਵਿਚਾਰਿਆ ਕਿ ਭਾਈ ਜੇ ਮੈਂ ਡਿੱਗ ਪਵਾਂਗਾ ਤਾਂ ਪੰਜਾਹ ਟਕੇ ਲੈ ਆਵਾਂਗਾ ਤੇ ਏਨਾਂ ਦਾ ਪ੍ਰਸਾਦਿ ਹੋਜਾਵੇਗਾ ਏਹ ਵਿਚਾਰ ਕੇ ਝੰਡੇ ਜਾਇ ਕਰ ਰਾਜਾ ਦੇ ਭਲਵਾਨ ਨਾਲ ਦਸਤ ਪੰਜਾ ਲਿਆ ਤਾਂ ਓਸ ਭਲਵਾਨ ਨੇ ਵਿਚਾਰਿਆ ਕਿ ਏਹ ਤਾਂ ਕਦੀ ਨਹੀਂ ਘੁਲਿਆ ਉਸਨੇ ਅਖਿਆ ਭਾਈ ਤੂੰ ਕਿਉਂ ਆਯਾ ਹੈਂ ਤਾਂ ਉਸਨੇ ਕਹਿਆ ਭਾਈ ਮੇਰੇ ਘਰ ਸਾਧ ਆਏ ਹੈਨ ਓਨਾਂ ਦੇ ਵਾਸਤੇ ਆਯਾ ਹਾਂ ਕਿ ਜੋ ਮਿਲੇਗਾ ਉਨਕੀ ਸੇਵਾ ਕਰੂੰਗਾ ਜਾਂ ਏਹ ਉਸਨੇ ਸੁਣਿਆ ਤਾਂ ਦਿਲ ਵਿਚ ਉਸਨੇ ਕਹਿਆ ਭਾਈ ਏਹ ਤਾਂ ਪਰਮੇਸ਼ਰ ਦਾ ਭਗਤ ਹੈ ਜੇਹੜਾ ਪਰਾਏ ਕਾਰਜ ਆਪਣਾ ਸਰੀਰ ਵੀ ਤੁੜਾਂਇਦਾ ਹੈ ਉਸ ਭਲਵਾਨ ਦੇ ਮਨ ਪਰਮੇਸ਼ਰ ਦਾ ਭਉ ਉਪਜਿਆ ਤੇ ਉਸਦਾ ਪਿਛਲਾ ਅੰਕੂਰ ਜਾਗਿਆ ਭਲਾ ਹੋਵਣਾ ਸੀ ਤਾਂ ਓਹ ਭਲਵਾਨ ਨਿਕਲ ਕੇ ਆਖਣ ਲੱਗਾ ਆਉ ਭਾਈ ਝੰਡਿਆ ਤੂੰ ਮੇਰੇ ਨਾਲ ਲੜ ਤਾਂ ਝੰਡਾ ਵੀ ਤਿਆਰ ਖੜੋਤਾ ਸੀ ਸੋ ਦੋਵੇਂ ਜਣੇ ਘੁਲਦੇ ਰਹੇ ਓਹ ਭਲਵਾਨ ਝੰਡੇ ਪਾਸੋਂ ਢਹਿ ਪਿਆ ਤਾਂ ਰਾਜੇ ਨੇ ਝੰਡੇ ਨੂੰ ਸਿਰੋਪਾਉ ਦਿੱਤਾ ਤੇ ਨਾਲੇ ਓਹ ਟਕੇ ਦਿੱਤੇ ਅਤੇ ਲੋਕ ਵੀ ਸ਼ਹਿਰ ਦੇ ਏਹ ਕਹਿਣ ਕਿ ਭਾਈ ਏਹ ਕਦੀ ਨਹੀਂ ਸੀ ਕਿਸੇ ਪਾਸੋਂ ਡਿੱਗਾ ਤੇ ਹੁਣ ਝੰਡੇ ਪਾਸੋ ਏਹ ਢਹਿ ਪਿਆ ਹੈ ਪਰ ਝੰਡੇ ਜਾਇ ਗੁਰੂ ਦੀ ਸੇਵਾ ਕੀਤੀ ਤੇ ਸ੍ਰੀ ਗੁਰੂ ਜੀ ਉਸ ਭਲਵਾਨ ਨੂੰ ਤਾਰਿਆ ਤੇ ਏਹ ਹੁਕਮ ਕੀਤਾ ਕਿ ਜਦ ਏਸ ਭਲਵਾਨ ਦਾ ਅੰਤ ਹੋਵੇ ਸੋ ਸੱਚਖੰਡ ਨੂੰ ਪ੍ਰਾਪਤ ਹੋਵੇ ਔਰ ਭੀ ਉਸਦੀ ਕੁਲ ਦਾ ਉਧਾਰ ਕੀਤਾ ਔਰ ਝੰਡੇ ਉੱਪਰ ਖੁਸ਼ੀ ਕੀਤੀ ਨਾਮ ਦਾਨ ਦੀਆ ਤਾਂ ਝੰਡਾ ਵੀ ਲੱਗਾ ਗੁਰੂ ਗੁਰੂ ਜਪਣ ਸ੍ਰੀ ਵਾਹਿਗੁਰੂ ਦੇ ਨਾਮ ਦੀ ਖ਼ੁਮਾਰੀ ਝੰਡੇ ਨੂੰ ਜੋ ਚੜ੍ਹੀ ਸੋ ਲੱਗਾ ਝੰਡਾ ਉਦਾਸੀਨ ਫਿਰਨ ਤਾਂ ਸ੍ਰੀ ਗੁਰੂ ਜੀ ਝੰਡੇ ਦੀਆਂ ਸਰਬ ਕੁਲਾਂ ਦਾ ਉਧਾਰ ਕੀਤਾ ਤੇ ਸਦਗਤੀ ਕੀਤੀ ਅੰਤ ਕੋ ਝੰਡਾ ਸ੍ਰੀ ਗੁਰੂ ਜੀ ਕੇ ਲੋਕ ਕੋ ਪ੍ਰਾਪਤ ਹੋਯਾ ਸ੍ਰੀ ਗੁਰੂ ਜੀ ਇਕ ਸ਼ਲੋਕ ਆਖਿਆ ਉਸ ਭਲਵਾਨ ਦੇ ਪ੍ਰਥਾਇ ਪਰ॥ ਸੁਖੀ ਬਸੈ ਮਸਕੀਨੀਆ ਆਪ ਨਿਵਾਰ ਤਲੇਇ॥ ਬਡੇ ਬਡੇ ਹੰਕਾਰੀਆ

ਨਾਨਕ ਗਰਬ ਗਲੇ ॥ ਝੰਡੇ ਨੇ ਗੁਰੂ ਜੀ ਕੋ ਮੱਥਾ ਟੇਕਿਆ ॥

## ਆਗੇ ਸਾਖੀ ਮੀਏਂ ਮਿੱਠੇ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਮੀਏਂ ਮਿੱਠੇ ਦੇ ਕੁਠਿਆਲੇ ਜਾਇ ਨਿਕਲੇ ਤਾਂ ਓਥੇ ਮੀਏਂ ਮਿੱਠੇ ਦੇ ਬਾਗ਼ ਵਿਚ ਗੁਰੂ ਜੀ ਜਾਇ ਬੈਠੇ ਤੇ ਮਿੱਠਾ ਜੋ ਸੀ ਸੋ ਸ਼ਾਹ ਅਬਦੁਲਰਹਿਮਾਨ ਦਾ ਮੁਰੀਦ ਹੈਸੀ ਪਰ ਪਹਿਲਾਂ ਗੋਸ਼ਟ ਗੁਰੂ ਨਾਨਕ ਜੀ ਦੀ ਸ਼ਾਹ ਅਬਦੁਲਰਹਿਮਾਨ ਨਾਲ ਹੋਈ ਸ਼ਾਹ ਅਬਦੁਲਰਹਿਮਾਨ ਉਸ ਬਾਗ਼ ਵਿਚ ਆਇ ਬੈਠਾ ਤਾਂ ਅੱਗੇ ਮਰਦਾਨਾ ਬੈਠਾ ਕੀਰਤਨ ਕਰਦਾ ਸੀ ਤਾਂ ਅਬਦੁਲਰਹਿਮਾਨ ਨੇ ਆਖਿਆ ਹੇ ਨਾਨਕ ਜੀ ਅੱਜ ਤੁਸਾਂ ਅਸਾਨੂੰ ਬਹੁਤ ਰਾਜ਼ੀਕੀਤਾ ਹੈ ਜੋ ਆਪਨੇ ਮੇਹਰਬਾਨੀ ਕਰਕੇ ਦੀਦਾਰ ਦਿੱਤਾ ਹੈ ਅਤੇ ਨਾਨਕ ਜੀ ਤੁਸਾਡੇ ਦੀਦਾਰਕਰਨੇਤੇ ਮੇਰੀ ਸਹਾਇਤ ਹੋਈ ਹੈ ਫੇਰ ਸ਼ਾਹ ਅਬਦੁਲਰਹਿਮਾਨ ਗੁਰੂ ਜੀ ਕੀ ਖ਼ੁਸ਼ੀ ਲੈਕੇ ਆਪਨੇ ਘਰ ਕੋ ਚਲਿਆ ਗਿਆ ਪਰ ਸ਼ਾਹ ਅਬਦੁਲਰਹਿਮਾਨ ਦਾ ਮੀਆਂ ਮਿੱਠਾ ਜੋਮੁਰੀਦ ਸੀ ਅੱਗੋਂ ਰਾਹ ਵਿਚ ਮਿਲਿਆ ਤੇ ਆਖਿਓਸੁ ਹੇ ਸ਼ਾਹ ਜੀ ਅੱਜ ਤੁਸੀ ਬਹੁਤ ਰੰਗੀਨ ਲਾਲ ਹੋਇ ਆਏ ਹੋ ਤਾਂ ਅੱਗੋਂ ਸ਼ਾਹ ਅਬਦੁਲਰਹਿਮਾਨ ਆਖਿਆ ਮੀਆਂ ਜੀ ਅੱਜ ਅਸਾਨੂੰ ਖ਼ੁਦਾਇ ਦਾਪਿਆਰਾ ਮਿਲ ਗਿਆ ਹੈ ਉਸਦੇ ਦੀਦਾਰ ਕਰਕੇ ਅਸੀ ਲਾਲ ਰੰਗੀਨ ਹੋਇ ਆਏ ਹਾਂ ਤਾਂ ਮੀਏਂ ਮਿੱਠੇ ਕਹਿਆ ਜੀ ਉਸਕਾ ਨਾਉਂ ਕਿਆ ਹੈ ਤੇ ਓਹ ਹੁੰਦਾ ਕਉਣ ਹੈ ਹਿੰਦੂ ਹੈ ਕਿ ਮੁਸਲਮਾਨ ਹੈ ਤਾਂ ਸ਼ਾਹ ਅਬਦੁਲਰਹਿਮਾਨ ਕਹਿਆ ਉਸਕਾ ਨਾਮ ਨਾਨਕ ਹੈ ਅਤੇ ਹਿੰਦੂ ਹੁੰਦਾ ਹੈ ਅਤੇ ਤੂੰ ਭੀ ਦੀਦਾਰ ਜਾਇ ਕਰ ਜੋ ਕੁਛ ਤੈਨੂੰ ਭੀ ਫ਼ੈਜ ਹੋਵੇਗਾ ਤਾਂ ਮੀਆਂ ਮਿੱਠਾ ਵੀ ਬਾਗ਼ ਦੇ ਵਿਚ ਗਿਆ ਤਾਂ ਅੱਗੇ ਮਰਦਾਨਾ ਬੈਠਾ ਸ਼ਬਦ ਗਾਉਂਦਾ ਹੈ ਪਰ ਏਹ ਤੁਕ ਮਰਦਾਨੇ ਦੇ ਮੂਹਿ ਵਿਚ ਸੀ ॥

ਸ੍ਰੀ ਮੁਖਵਾਕ ॥ ਪੰਖੀ ਹੋਇਕੇ ਜੇ ਭਵਾਂ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆਂ ਨ ਖਾਉ ॥ ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡ ਆਖਾਂ ਨਾਉ ॥ ਏਹ ਤੁਕ ਸੁਣਦਾਈ ਮੀਆਂ ਮਿੱਠਾ ਪੂੰਜੀ ਵਿਚ ਭੰਗ ਪਾਇ ਗਇਆ ਅਤੇ ਜਦੋਂ ਬਾਗੋਂ ਮੀਆਂ ਮਿੱਠਾ ਆਯਾ ਤਾਂ ਅਬਦੁਲਰਹਿਮਾਨ ਕਹਿਆ ਮੀਆਂ ਜੀ ਦੀਦਾਰ ਕੀਤਾ ਆਹਾ ਤਾਂ ਮਿੱਠੇ ਕਹਿਆ ਪੀਰ ਜੀ ਕਿਆ ਦੀਦਾਰ ਪਾਇਆ ਹੈ ਓਥੇ ਤਾਂ ਕੁਫ਼ਰੋ ਹੀ ਕੁਫ਼ਰ ਬੋਲਦੇ ਹੈਂ ਅਤੇ ਜਦ ਮੈਂ ਗਿਆ ਸਾਂ ਤੇ ਓਹ ਏ ਆਖਦਾ ਸੀ ॥ ਪੰਖੀ ਹੋ ਕੇ ਜੇ ਭਵਾਂ ਸੈ ਅਸਮਾਨੀ ਜਾਉ॥ਨਜ਼ਰੀ ਕਿਸੇ ਨਾ ਆਵਊ ਨਾ ਕਿਛ ਪੀਆਂ ਨ ਖਾਉ ॥ ਭੀ ਤੇਹੀ ਕੀਮਤ ਨਾ ਪਵੈ ਹਉ ਕੇਵਡ ਆਖਾ ਨਾਉ ॥ ਜਦ ਮੀਏਂ ਮਿੱਠੇ ਨੇ ਏਹ ਆਖਿਆ ਕਿ ਓਹ ਕੁਫ਼ਰ ਬੋਲਦਾ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਨੇ ਆਖਿਆ ਚਲੋ ਮੀਆਂ ਜੀ ਧੁਵਾਨੂੰ ਬਖ਼ਸ਼ਾਇ ਲੈ ਆਵਾਂ ਮੀਏਂ ਮਿੱਠੇ ਕਹਿਆ ਪੀਰ ਜੀ ਅਸਾਡੇ ਹਿਸਾਬ ਵਿਚ ਚੌਦਾਂ ਤਬਕ ਹੈਨ ਸੱਤ ਹੇਠ ਅਤੇ ਸੱਤ ਊਪਰ ਅਤੇ ਉਸਨੇ ਸੈਹੀ ਅਖ ਕੇ ਫੇਰ ਕਹਿੰਦਾ ਹੈ ਅੰਤ ਨਹੀਂ ਏਹ ਕੁਫ਼ਰ ਆਖਦਾ ਹੈ ਤਾਂ ਅਬਦੁਰਹਿਮਾਨ ਕਹਾ ਮੀਆਂ ਉਸ ਨੂੰ ਸੈ ਅਸਮਾਨਾਂ ਦੀ ਹੀ ਖਬਰ ਹੈ॥ ਤਾਂ ਸ਼ਾਹ ਅਬਦੁਲਰਹਿਮਾਨ ਮੀਏਂ ਮਿੱਠੇ ਨੂੰ

ਨਾਲ ਲੈ ਗਿਆ ਤੇ ਹੱਥ ਜੋੜਕਰ ਸ੍ਰੀ ਗੁਰੂ ਜੀ ਦੇ ਅੱਗੇ ਅਰਦਾਸ ਕੀਤਾ ਹੇ ਗ਼ਰੀਬ ਨਿਵਾਜ਼ ਜੀ ਇਸਦੀ ਖ਼ਤਾ ਮਾਫ਼ ਕਰਹੁ ਧੁਵਾਨੂੰ ਦੁਹਾਈ ਹੈ ਧੁਵਾੜੇ ਖ਼ੁਦਾਇ ਦੀ ਤਾਂ ਗੁਰੂ ਨਾਨਕ ਜੀ ਕਹਿਆ ਆਓ ਸ਼ਾਹ ਜੀ ਅਸਾਂ ਤਾਂ ਇਸਨੂੰ ਦੇਖਿਆ ਭੀ ਨਾਹੀਂ ਤਾਂ ਅਬਦੁਲਰਹਿਮਾਨ ਨੇ ਅਰਜ਼ ਕੀਤੀ ਹੇ ਨਾਥ ਜੀ ਏਹ ਤਾਂ ਅਪਨੀ ਨੀਯਤ ਪਿੱਛੇ ਮਾਰਿਆ ਗਿਆ ਹੈ ਵਾਸਤੇ ਸਾਹਿਬ ਦੇ ਏਸਦੀ ਤਕਸੀਰ ਮਾਫ਼ ਕਰਹੁ ਜੀ ਏਹ ਬਹੁਤ ਭੁੱਲਾ ਹੈ ਜੀ ਤਾਂ ਗੁਰੂ ਜੀ ਕਹਿਆ ਸ਼ਾਹ ਜੀ ਜੈਸੀ ਨੀਯਤ ਤੈਸੀ ਮੁਰਾਦ ਮਿਲਦੀ ਹੈ ਤਾਂ ਸ਼ਾਹ ਅਬਦੁਲਰਹਿਮਾਨ ਨੇ ਕਹਿਆ ਗੁਰੂ ਜੀ ਏਹ ਤਾਂ ਫੇਰ ਵੀ ਮਾਰਿਆ ਗਿਆ ਏਹ ਤਾਂ ਭੁੱਲਾ ਹੈ ਜੀ ਇਸਦਾ ਗੁਨਾਹ ਬਖ਼ਸ਼ ਜੀ ਏਹ ਤਾਂ ਬੜਾ ਗੁਨਾਹਗਾਰ ਹੈ ਅਤੇ ਤੁਸੀ ਤੇ ਸਰਨ ਪੜੇ ਕੀ ਲਾਜ ਰੱਖੋ ਜੀ ਤਾਂ ਫੇਰ ਮੀਆਂ ਮਿਠਾ ਹੱਥ ਜੋੜਕਰ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਿਆ ਜੀ ॥ ਤਾਂ ਫੇਰ ਸ੍ਰੀ ਗੁਰੂ ਜੀ ਇਕ ਸ਼ਬਦ ਆਖਿਆ ਸਿਰੀਰਾਗ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਵਣ ਪੀਅਣ ਅਪਿਆਉ ॥ ਚੰਦ ਸੂਰਜ ਦੁਇ ਗੁਫੈ ਨ ਦੇਖਾਂ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾਂ ਨਾਉ ॥ ੧ ॥ ਸਾਚਾ ਨਿਰੰਕਾਰ ਨਿਜ ਥਾਉ ॥ ਸੁਣ ਸੁਣ ਆਖਣੁ ਆਖਣਾ ਜੇ ਭਾਵੈ ਕਰੈ ਤਮਾਉ ॥ ੧ ॥ ਰਹਾਉ ॥ ਕੁਸਾਂ ਕੱਟੀਆਂ ਵਾਰ ਵਾਰ ਪੀਸਣ ਪੀਸਾਂ ਪਾਉ ॥ ਅਗੀ ਸੇਤੀ ਜਾਲੀਆਂ ਭਸਮ ਸੇਤੀ ਰਲ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾਂ ਨਾਉ ॥ ੨ ॥ ਪੰਖੀ ਹੋਇ ਕੈ ਜੇ ਭਵਾਂ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛ ਪੀਆਂ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾਂ ਨਾਉ ॥ ੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮੱਸੂ ਤੋਟਿ ਨ ਆਵਈ ਲੇਖਣ ਪਵਣ ਚਲਾਉ ॥ ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡ ਆਖਾਂ ਨਾਉ ॥੪

ਜਾਂ ਸ੍ਰੀ ਗੁਰੂ ਜੀ ਏਹ ਬਚਨ ਕਹਿਆ ਤਾਂ ਭੀ ਮੀਏਂ ਮਿਠੇ ਦੇ ਮਨ ਵਿੱਚੋਂ ਗੁਮਾਨ ਨਹੀਂ ਗਿਆ ਤਾਂ ਮੀਆਂ ਮਿਠਾ ਅਪਨੇ ਘਰ ਨੂੰ ਉਠ ਆਇਆ ਅਤੇ ਸ੍ਰੀ ਗੁਰੂ ਨਾਨਕ ਜੀ ਅੰਤ੍ਰਜਾਮੀ ਘਟ ਘਟ ਦੇ ਜਾਨਣਹਾਰੇ ਮੀਏਂ ਮਿਠੇ ਦੇ ਦਿਲ ਦੀ ਬੂਝ ਲੀਤੀ ਇਕ ਦਿਨ ਮੀਏਂ ਮਿਠੇ ਦੇ ਦਿਲ ਵਿਚ ਅਗਾਹ ਹੋਈ ਕਿ ਨਾਨਕ ਭਲਾ ਫ਼ਕੀਰ ਹੈ ਪਰ ਅਸਾਂਨੂੰ ਮਿਲੇ ਤਾਂ ਇਉਂ ਨਿਚੋੜੀਏ ਜਿਉਂ ਨਿੰਬੂ ਨਿਚੋੜੀਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਮੀਆਂ ਮਿੱਠਾ ਕਿਆ ਆਖਦਾ ਹੈ ਤਾਂ ਮਰਦਾਨੇ ਆਖਿਆ ਜੀ ਤੇਰਾ ਜੰਤ ਹੈ ਜਿਸਤਰਾਂ ਤੂੰ ਵਜਾਵੇਂ ਤਿਉਂ ਹੀ ਵਜਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਜੇ ਸਾਨੂੰ ਮਿੱਠਾ ਮਿਲੇ ਤਾਂ ਅਸੀ ਇਉਂ ਕਰਾਂਗੇ ਜਿਸ ਤਰਾਂ ਗੰਨਾ ਪੀੜ ਸੁੱਟੀਦਾ ਹੈ ਉਸ ਤਰਾਂ ਪੀੜ ਸੁੱਟੀਏਂਗੇ ਤਾਂ ਇਕ ਦਿਨ ਮੀਏਂ ਮਿੱਠੇ ਨੂੰ ਮੁਰੀਦਾਂ ਨੇ ਕਹਿਆ ਪੀਰ ਜੀ ਚਲੋ ਨਾਨਕ ਫ਼ਕੀਰ ਦਾ ਦੀਦਾਰ ਕਰੀਏ ਅਤੇ ਪੀਰ ਜੀ ਇਕ ਦਿਨ ਤੁਸਾਂ ਕਹਿਆ ਸੀ ਜੋ ਨਾਨਕ ਮਿਲੇ ਤਾਂ ਨਿੰਬੂ ਦੀ ਤਰਾਂ ਨਿਚੋੜ ਲਵਾਂਗੇ ਤਾਂ ਮੀਏਂ ਮਿੱਠੇ ਨੇ ਕਹਿਆ ਭਾਈ ਸਾਨੂੰ ਅੱਗੋਂ ਜਵਾਬ ਆਇ ਗਿਆ ਹੈ ਕਿ ਅਸੀ ਮਿੱਠੇ ਨੂੰ ਇਉਂ ਨਿਚੋੜ ਸੁੱਟਾਂਗੇ ਜਿਸ ਤਰਾਂ

ਗੀਨਾ ਪੀੜ ਲਈਦਾ ਹੈ ਤਾਂ ਮੁਰੀਦਾਂ ਨੇ ਕਹਿਆ ਮੀਆਂ ਜੀ ਨਾਨਕ ਫ਼ਕੀਰ ਤੁਸਾਡੇ ਨਾਲੋਂ ਜ਼ੋਰਾਵਰ ਹੈ ਚਲੋ ਖਾਂ ਫ਼ਕੀਰ ਦਾ ਦੀਦਾਰ ਕਰਾਏ ਕਜੋਂ ਜੋ ਹੈ ਦਰਸ਼ਨ ਕੀਤੇ ਸਵਾਬ ਤਾਂ ਮੀਆਂ ਮਿਠਾ ਮੁਰੀਦਾਂ ਨੂੰ ਨਾਲ ਲੈਕੇ ਗੁਰੂ ਨਾਨਕ ਜੀ ਦੇ ਪਾਸ ਆਯਾ ਆਪਸਵਿਚ ਗੋਸ਼ਟ ਹੋਈ ਤੇ ਪਹਿਲਾਂ ਗੁਰੂ ਨਾਨਕ ਜੀ ਸ਼ਬਦ ਆਖਿਆ॥ ਸਿਰੀ ਰਾਗ ਮਹਲਾ ੧

ਮਨਮੁਖ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥ ਗੁਰ ਬਿਨ ਕੋ ਨ ਦਿਖਾਵਈ ਅੰਧੀ ਆਵੈ ਜਾਇ॥ ਗਿਆਨ ਪਦਾਰਥ ਖੋਇਆ ਠਗਿਆ ਮੁਠਾ ਜਾਇ॥੧॥ ਬਾਬਾ ਮਾਇਆ ਭਰਮ ਭੁਲਾਇ॥ ਭਰਮ ਭੁਲੀ ਡੋਹਾਗਣੀ ਨਾ ਪਿਰ ਅੰਕ ਸਮਾਇ॥੧॥ ਰਹਾਉ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹਿ ਤਜ ਜਾਇ॥ ਭੂਲੀ ਡੂਗਰ ਥਲ ਚੜੈ ਭਰਮੈ ਮਨ ਡੋਲਾਇ॥ ਧੁਰਹੁ ਵਿਛੁੰਨੀ ਕਿਉਂ ਮਿਲੈ ਗਰਬ ਮੁਠੀ ਬਿਲਲਾਇ॥੨॥ ਵਿਛੁੜਿਆਂ ਗੁਰ ਮੇਲਸੀ ਹਰਿ ਰਸ ਨਾਮ ਪਿਆਰ॥ ਸੱਚ ਸਹਿਜ ਸੋਭਾ ਘਣੀ ਹਰਿ ਗੁਣ ਨਾਮ ਅਧਾਰ॥ ਜਿਉਂ ਭਾਵੈ ਤਿਉਂ ਰਖ ਤੂੰ ਮੈ ਤੁਝ ਬਿਨ ਕਉਨ ਭਤਾਰ॥੩॥ ਅਖਰ ਪੜ੍ਹਿ ਪੜ੍ਹਿ ਭੁਲੀਐ ਭੇਖੀ ਬਹੁਤ ਅਭਿਮਾਨ॥ ਤੀਰਥ ਨਾਤਾ ਕਿਆ ਕਰੈ ਮਨ ਮੈਂ ਮੈਲ ਗੁਮਾਨ॥ ਗੁਰ ਬਿਨ ਕਿਨ ਸਮਝਾਈਐ ਮਨ ਰਾਜਾ ਸੁਲਤਾਨ॥੪॥ ਪ੍ਰੇਮ ਪਦਾਰਥ ਪਾਈਐ ਗੁਰਮੁਖ ਤੱਤ ਵੀਚਾਰ॥ ਸਾਧਨ ਆਪ ਗਵਾਇਆ ਗੁਰ ਕੈ ਸਬਦ ਸੀਗਾਰ॥ ਘਰ ਹੀ ਸੋ ਪਿਰ ਪਾਇਆ ਗੁਰ ਕੈ ਹੇਤ ਅਪਾਰ॥੫॥੧॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਸੁਣਾਇਆ ਤਾਂ ਮੀਏਂ ਮਿੱਠੇ ਹੱਥ ਜੋੜ ਕਰ ਆਖਿਆ ਨਾਨਕ ਜੀ ਤੁਸੀ ਬੜੇ ਬਜ਼ੁਰਗ ਹੋ ਸਾਹਿਬ ਨੇ ਆਪ ਨੂੰ ਬਹੁਤ ਬਜ਼ੁਰਗੀ ਬਖ਼ਸ਼ੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਮੀਆਂ ਮਿੱਠਾ ਜੇਹੜੇ ਮਨਮੁਖ ਹੈਨ ਸੋ ਆਪਣੇ ਗੁਰਾਂ ਥੀਂ ਭੁੱਲੇ ਹੋਏ ਹੈਨ ਉਨਾਂ ਨੂੰ ਦੋਹਾਂ ਲੋਕਾਂ ਵਿੱਚ ਥਾਉਂ ਨਾਹੀਂ ਮਿਲਦੀ ਬਾਝ ਗੁਰਾਂ ਥੋਂ ਉਨਾਂ ਨੂੰ ਕੋਈ ਨਹੀਂ ਛੁਡਾਂਵਦਾ ਗੁਰਾਂ ਥੀਂ ਬਿਨਾਂ ਅਗਿਆਨੀ ਅੰਧੇ ਆਂਵਦੇ ਜਾਂਦੇ ਹੈਨ ਜਿਨਾਂ ਨੇ ਆਪਣੇ ਗੁਰਾਂ ਦਾ ਨਾਮ ਅਤੇ ਗਿਆਨ ਖੋਯਾ ਹੈ ਸੋ ਠੱਗੇ ਅਤੇ ਮੁੱਠੇ ਜਾਂਦੇ ਹੈਨ ਸਾਰਾ ਜਗਤ ਮਾਯਾ ਦੇ ਭਰਮ ਵਿੱਚ ਭੁੱਲਾ ਹੋਯਾ ਹੈ ਜੋ ਭੁੱਲੀਆਂ ਹੈਨ ਸੋ ਦੁਹਾਗਣੀਆਂ ਹੈਨ ਅਤੇ ਜੋ ਆਪਣੇ ਪਿਰ ਦੇ ਅੰਕ ਵਿੱਚ ਨਹੀਂ ਸਮਾਉਂਦੀਆਂ ਤੇ ਜੋ ਭੁੱਲੀਆਂ ਹੋਈਆਂ ਗ੍ਰਿਹ ਨੂੰ ਤਜਾਗ ਕੇ ਬਨ ਨੂੰ ਖੋਜਨ ਜਾਂਦੀਆਂ ਹੈਨ ਸੋ ਭੁੱਲੀਆਂ ਹੋਈਆਂ ਪਰਬਤਾਂ ਤੇ ਥਲਾਂ ਵਿੱਚ ਚੜ੍ਹਦੀਆਂ ਹੈਨ ਸੋ ਗਰਬ ਕਰਕੇ ਪਿਰ ਸੇ ਵਿਛੁੰਨੀਆਂ ਹੈਨ ਸੋ ਤਿਨਕਾ ਮਿਲਣਾ ਦੂਰ ਹੈ ਜੇਹੜੀਆਂ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦੀਆਂ ਹੈਨ ਜੋ ਜਨਮ ਜਨਮ ਕੀਆਂ ਵਿਛੜੀਆਂ ਫੇਰ ਮਿਲਦੀਆਂ ਹੈਨ ਸਚ ਸਹਿਜ ਤੇ ਨਾਮ ਪ੍ਰਾਪਤਿ ਹੋਤਾ ਹੈ ਉਸੇ ਕੀ ਸ਼ੋਭਾ ਹੋਤੀ ਹੈ ਭਰਤਾ ਸਰਬ ਕਾ ਪਰਮੇਸ਼ਰ ਹੈ ਅਤੇ ਜੇ ਮਨ ਕੀ ਹਉਮੈ ਮੈਲ ਦੂਰ ਹੁੰਦ ਹੈ ਤਾਂ ਤੀਰਥ ਦਾ ਨ੍ਹਾਵਣ ਤੇ ਭੇਖ ਦਾ ਧਾਰਣਾ ਸਭ ਸੁਫਲ ਹੋਤਾ ਹੈ ਅਤੇ ਸਤਗੁਰਾਂ ਦੇ ਸ਼ਬਦ ਤੋਂ ਬਗੈਰ ਇਸ ਮਨ ਨੂੰ ਸਮਝ ਨਹੀਂ ਆਉਂਦੀ ਹੈ ਤੇ ਗੁਰਾਂ ਦੇ ਸ਼ਬਦ ਕਰਕੇ ਪ੍ਰੇਮ ਕਾ ਪਦਾਰਥ ਪ੍ਰਾਪਤ ਹੋਤਾ ਹੈ

ਅਰ ਤੱਤ ਕੇ ਵਿਚਾਰ ਕਰਕੇ ਦੇਹ ਅਭਿਮਾਨ ਮਿਟ ਜਾਤਾਹੈ ਤਾਂ ਸਭਸੇ ਵਿੱਚ ਪਰਮੇਸ਼ਰਜਾਣਤੇ ਹੈਂ ਇਹ ਸ਼ਬਦ ਸੁਣਕਰ ਮੀਆਂਮਿੱਠਾ ਸਮੇਤ ਮੁਰੀਦਾਂ ਦੇ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਡਿਗ ਪਿਆ ਅਤੇ ਕਹਿਓਸ ਹੇ ਗੁਰੂ ਜੀ ਮੈਨੂੰ ਸਿੱਖ ਕਰੋ ਜੀ ਤਾਂ ਗੁਰੂ ਜੀ ਆਖਿਆ ਸੁਣੋ ਮੀਆਂ ਜੀ ਜੇ ਖ਼ੁਦਾਇ ਦਾ ਪਿਆਰਾ ਮਿਲੇ ਤਾ ਮਨ ਸ਼ੁਧ ਕਰਕੇ ਉਸਦੀ ਸੇਵਾ ਕਰੀਏ ਅਭਿਮਾਨ ਛੋਡਕਰ ਤੇ ਜੋਕੋਈ ਪਰਮੇਸ਼ਰ ਦੀ ਬੰਦਗੀ ਵਾਲਾ ਮਿਲੇ ਉਸਦੇਨਾਲ ਬਰਾਬਰੀ ਨਹੀਂ ਕਰਨੀ ਹੱਥੋਂ ਉਸ ਦੇ ਅੱਗੇ ਸਿਰ ਝੁਕਾਉਣਾ ਦਿਲੋਂ ਦੂਜਾ ਭਾਉ ਦੂਰ ਕਰੋ ॥ ਤਾਂ ਮੀਏਂ ਮਿੱਠੇ ਕਹਿਆ ਪਹਿਲਾਂ ਖ਼ੁਦਾਇ ਦਾ ਨਾਮ ਤੇ ਦੂਸਰਾ ਮੁਹੰਮਦ ਰਸੂਲ ਹੈ ਜੇ ਉਸਦਾ ਕਲਮਾ ਆਖੀਦਾ ਹੈ ਤਾਂ ਦਰਗਾਹ ਵਿੱਚ ਕਬੂਲ ਹੋਂਦਾ ਹੈ ॥ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਮੀਆਂ ਜੀ ਓਸ ਪਰਮੇਸ਼ਰ ਦੇ ਦਰ ਉਪਰ ਦੂਜੇ ਦੀ ਜਗਾ ਕੋਈ ਨਹੀ ਤੇ ਜੇ ਕੋਈ ਓਥੇ ਰਹਿੰਦਾ ਹੈ ਤਾਂ ਏਕਤਾ ਹੋਇ ਕਰ ਰਹਿੰਦਾ ਹੈ ॥ ਤਾਂ ਮੀਏਂ ਮਿੱਠੇ ਨੇ ਹੋਰ ਸਵਾਲ ਕੀਤਾ ਹੇ ਗੁਰੂ ਜੀ ਕਿਵੇਂ ਤੇਲ ਬਿਨਾ ਦੀਵਾ ਵੀ ਬਲਦਾ ਹੈ ॥ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਨ ਕੀਤਾ ॥ ਸਿਰੀ ਰਾਗ ਮਹੱਲਾ ੧ ॥ ਅਛਲ ਛਲਾਈ ਨਹਿ ਛਲੈ ॥ ਨਹਿ ਘਾਉ ਕਟਾਰਾ ਕਰ ਸਕੈ ॥ ਜਿਉਂ ਸਾਹਿਬ ਰਾਖੈ ਤਿਉਂ ਰਹੈ ॥ ਇਸ ਲੋਭੀ ਕਾ ਜੀਉ ਟਲ ਪਲੈ ॥ ੧ ॥ ਬਿਨ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤ ਤਨ ਪਾਈਐ ॥ ਸੱਚ ਬੂਝਣ ਆਨ ਜਲਾਈਐ ॥ ੨ ॥ ਏਹ ਤੇਲ ਦੀਵਾ ਇਉ ਜਲੈ ॥ ਕਰ ਚਾਨਣ ਸਾਹਿਬ ਤਉ ਮਿਲੈ ॥ ੧ ॥ ਰਹਾਉ ॥ ਇਤ ਤਨ ਲਾਗੈ ਬਾਣੀਆ ॥ ਸੁਖ ਹੋਵੈ ਸੇਵ ਕਮਾਣੀਆ ॥ ਸਬ ਦੁਨੀਆ ਆਵਣ ਜਾਣੀਆ ॥ ੩ ॥ ਵਿਚ ਦੁਨੀਆ ਸੇਵ ਕਮਾਈਐ ॥ ਤਾਂ ਦਰਗਹਿ ਬੈਸਣ ਪਾਈਐ ॥ ਕਹੁ ਨਾਨਕ ਬਾਹਿ ਲੁਡਾਈਐ ॥ ੪ ॥ ੧ ॥ ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਮੀਏਂ ਮਿੱਠੇ ਨੇ ਸਵਾਲ ਕੀਤਾ ਹੇ ਗ਼ਰੀਬਨਿਵਾਜ਼ ਜੀ ਪੜ੍ਹੇ ਹੋਏ ਕਬੂਲ ਕਿਉਂ ਨਹੀਂ ਪਉਂਦੇ ਅਤੇ ਓਹ ਦਰਵੇਸ਼ ਕਉਣ ਹੈਨ ਜੋ ਪਰਮੇਸ਼ਰ ਦੇ ਦਰ ਦੀ ਲਾਇਕ ਹੈਨ ਅਤੇ ਓਹ ਰੋਜ਼ਾ ਕਉਣ ਹੈ ਜਿਸਦੇ ਰੱਖਿਆਂ ਮਨ ਥਾਇ ਰਹਿੰਦਾ ਹੈ ਅਤੇ ਓਹ ਨਿਮਾਜ਼ਾਂ ਪੰਜ ਕਉਣ ਹੈਨ ਜਿਨਾਂ ਦੇ ਕੀਤਿਆਂ ਖ਼ੁਦਾਇ ਨਜ਼ਰ ਕਰੇ ਤਾਂ ਸ੍ਰੀ ਗੁਰੂ ਜੀ ਨੇ ਇੱਕ ਸ਼ਬਦ ਉਚਾਰਿਆ ॥ ਰਾਗ ਮਾਰੂ ਮਹੱਲਾ ੧ ॥ ਅਲਹ ਅਗਮ ਖ਼ੁਦਾਈ ਬੰਦੇ ॥ ਛੋਡਿ ਖ਼ਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰ ਇਹ ਦਰਵੇਸ ਕਬੂਲ ਦਰਾ ॥ ੧ ॥ ਸੱਚ ਨਿਵਾਜ ਯਕੀਨ ਮੁਸਲਾ ਮਨਸਾ ਮਾਰ ਨਿਵਾਰਹੁ ਆਸਾ ॥ ਦੇਹ ਮਸੀਤ ਮਨ ਮਉਲਾਣਾ ਕਲਮਾ ਖੁਦਾਈ ਪਾਕ ਖਰਾ ॥ ੨ ॥ ਸ਼ਰਾ ਸ਼ਰੀਅਤ ਲੇ ਕਮਾਵਹੁ ॥ ਤਰੀਕਤ ਤਰਕ ਖੋਜ ਟੋਲਾਵਹੁ ॥ ਮਾਰਫਤ ਮਨ ਮਾਰਹੁ ਅਬਦਾਲਾ ਮਿਲਹੁ ਹਕੀਕਤ ਜਿਤ ਫਿਰ ਨ ਮਰਾ ॥ ੩ ॥ ਕੁਰਾਨ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਾਖਹੁ ਬਦਰਾਹੀ ॥ ਪੰਚ ਮਰਦ ਸਿਦਕ ਲੇ ਬਾਂਧਹੁ ਖੈਰ ਸਬੂਰੀ ਕਬੂਲ ਪਰਾ ॥ ੪ ॥ ਮਕਾ ਮੇਹਰ ਰੋਜ਼ਾ

ਪ੍ਰੇਖਾਕਾ॥ ਭਿਸਤ ਪੀਰ ਲਫਜ਼ ਕਮਾਇ ਅੰਦਾਜ਼ਾ॥ ਹੂਰ ਨੂਰ ਮੁਸਕ ਖੁਦਾਇਆ ਬੰਦਗੀ ਅਲਹ ਅਲਾਹ ਜਰਾ॥੫॥ ਸਚ ਕਮਾਵੈ ਸੋਈ ਕਾਜੀ॥ ਜੋ ਦਿਲ ਸੋਧੇ ਸੋਈ ਹਾਜੀ॥ ਸੋ ਮੁਲਾਂ ਮਲਊਨਨਿਵਾਰੈ ਸੋਦਰਵੇਸ ਜਿਸਸਿਫਤਧਰਾ॥੬॥ ਸਭੇਵਕਤ ਸਭੇ ਕਰ ਵੇਲਾ॥ ਖਾਲਕ ਯਾਦ ਦਿਲੇ ਮਹਿ ਮਉਲਾ॥ ਤਸਬੀ ਯਾਦ ਕਰਹੁਦਸਮਰਦਨ ਸੁੰਨਤ ਸੀਲ ਬੰਧਾਨ ਬਰਾ॥੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂੰ ਜੰਜਾਲਾ॥ ਮੀਰ ਮਲਕ ਉਮਰੇ ਫਨਾਇਆ ਏਕ ਮੁਕਾਮ ਖੁਦਾਇ ਦਰਾ॥੮॥ ਅਵਲ ਸਿਫਤ ਦੂਜੇ ਸਾਬੂਰੀ॥ ਤੀਜੇ ਹਲੀਮੀ ਚੌਥੈਖੈਰੀ॥ ਪੰਜਵੇਂ ਪੰਜੇ ਇਕਤ ਮੁਕਾਮੇ ਏਹ ਪੰਜ ਵਕਤ ਤੇਰੈ ਅਪਰ ਪਰਾ॥੯॥ ਸਗਲੀਜਾਨ ਕਰਹੁ ਮਉ ਦੀਫਾ॥ ਬਦ ਅਮਲ ਛੋਡ ਕਰਹੁ ਹਥ ਕੂਜਾ॥ ਖੁਦਾਇ ਏਕ ਬੁਝ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥੧੦॥ ਹਕ ਹਲਾਲ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣ॥ ਪੀਰ ਪਛਾਣੈ ਭਿਸਤੀ ਸੋਈ ਅਜਰਾਈਲ ਨ ਮੋਜਠਰਾ॥੧੧॥ ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਹੁ ਕੀਨਾ॥ ਨਾਪਾਕ ਪਾਕ ਕਰਹੁ ਦੂਰ ਹਦੀਸਾ ਸਾਬਤ ਸੂਰਤ ਦਸਤਾਰ ਸਿਰਾ॥੧੨॥ ਮੁਸਲਮਾਨ ਮੋਮ ਦਿਲ ਹੋਵੈ॥ ਅੰਤਰ ਕੀ ਮਲ ਦਿਲ ਤੇ ਖੋਵੈ॥ ਦੁਨੀਆਂ ਰੰਗ ਨਾ ਆਵੈ ਨੇੜੈ ਜਿਉਂ ਕੁਸਮ ਪਾਟ ਘਿਉ ਪਾਕ ਹਰਾ॥ ੧੩॥ ਜਾਂ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦ ਮਰਦ ਮਰਦਾਨਾ॥ ਸੋਈ ਸੇਖ ਮਸਾਇਕ ਕਾਜੀ ਸੋ ਬੰਦਾ ਜਿਸ ਨਜ਼ਰ ਨਰਾ॥੧੪॥ ਕੁਦਰਤ ਕਾਦਰ ਕਰਣ ਕਰੀਮਾਂ॥ ਸਿਫਤ ਮੁਹੱਬਤ ਅਥਾਹ ਰਹੀਮਾ॥ ਹਕ ਹੁਕਮ ਸਚ ਖੁਦਾਇਆ ਬੁਝ ਨਾਨਕ ਬੰਦ ਖਲਾਸ ਤੁਰਾ॥ ੧੫॥

ਏਹ ਸ਼ਬਦ ਸੁਣਕੇ ਮੀਏਂ ਮਿੱਠੇ ਨੇ ਕਹਿਆ ਗੁਰੂ ਜੀ ਤੁਸਾਂ ਏਕ ਪਰਮੇਸ਼ਰ ਜੀ ਦੇ ਨਾਮ ਕੀ ਸਿਫ਼ਤ ਕੀਤੀ ਹੈ ਸੋ ਨਾਮ ਕੈਸਾਕ ਹੈ ਜੀ ਤਾਂ ਗੁਰੂ ਜੀ ਕਹਿਆ ਮੀਆਂ ਜੀ ਏਕ ਨਾਮ ਸਿਫ਼ਤ ਮਹਿਮਾ ਕਿਸਨੋਂ ਆਈ ਹੈ ਜੀ ਫੇਰ ਮਿੱਠੇ ਕਹਿਆ ਜੀ ਮਿਹਰਵਾਨਗੀ ਕਰਕੇ ਤੁਸੀਹੀ ਦੱਸੀਏ ਜੀ ਤੁਸੀ ਖੁਦਾਇ ਦੇ ਵਲੀ ਹੋ ਤੁਹਾਡੇ ਵਿਚ ਅਤੇ ਖ਼ੁਦਾਇ ਵਿੱਚ ਭੇਦ ਕੋਈ ਨਾਹੀਂ ਜੀ ਤਾਂ ਸ੍ਰੀ ਗੁਰੂ ਜੀ ਮੀਏਂ ਮਿੱਠੇ ਨੂੰ ਬਾਂਹਿ ਤੇ ਪਕੜ ਕਰ ਗੋਸ਼ੇ ਵਿੱਚ ਲੈਗਏ ਅਤੇ ਗੁਰੂ ਬਾਬੇ ਨਾਨਕ ਜੀ ਨੇ ਮੁਖ ਥੀਂ ਕਹਿਆ ਵਾਹ ਸਾਹਿਬ ਇਤਨਾ ਹੀ ਕਹਿਣ ਨਾਲ ਦੂਜਾ ਭਾਵ ਮਿੱਠੇ ਦਾ ਭਸਮ ਹੋਗਿਆ ਤਾਂ ਮੀਆਂ ਦੇਖੇ ਤਾਂ ਇਕ ਮੁੱਠ ਭਸਮ ਕੀ ਪਈ ਹੋਈ ਹੈ ਫੇਰ ਗੁਰੂ ਜੀ ਕਹਿਆ ਵਾਹ ਸਾਹਿਬ ਵਾਹ ਸਾਹਿਬ ਇਤਨੇ ਕਹਿਨ ਨਾਲ ਮੀਆਂ ਮਿੱਠੇ ਖੜੇ ਹੋਇਕਰ ਸ੍ਰੀ ਗੁਰੂ ਜੀ ਦੇ ਚਰਨ ਚੁਮੈਂ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਕਹਿਆ॥ ਰਾਗ ਤਿਲੰਗ ਵਿਚ॥

ਹਾਜ਼ਰਾਂ ਕੋ ਮੇਹਰ ਹੈ ਬੇਹਾਜ਼ਰਾਂ ਕੋ ਬੇ ਮਿਰਹ ਹੈ॥ ਈਮਾਨ ਦੋਸਤ ਹੈ ਬੇਈਮਾਨ ਕਾਫ਼ਰ ਹੈ ਕੁਫ਼ਰ ਕਹਿਰ ਹੈ ਗੁੱਸਾ ਹਰਾਮ ਹੈ ਨਫ਼ਸ ਸ਼ੈਤਾਨ ਹੈਗੁਮਾਨ ਕੁਫ਼ਰ ਹੈ ਬੇਈਮਾਨ ਨਾਂਪਾਕ ਹੈ

ਇਲਮ ਹਲੀਮੀ ਹੈ ਬੇਹਿਰਸ ਔਲੀਆ ਹੈ ਦਿਆਨਤ ਸੁਰਖ਼ਰੂ ਹੈ ਅਕਿਰਤਘਨ ਜ਼ਰਦ ਰੂ ਹੈ ਸਚ ਭਿਸ਼ਤ ਹੈ ਦਰੋਗ਼ ਦੋਜ਼ਕ ਹੈ ਜ਼ੋਰ ਜ਼ੁਲਮ ਹੈ ਸਿਫ਼ਤ ਉਜ਼ੂ ਹੈ ਬਾਂਗ ਬਲੇਲ ਹੈ ਚੋਰੀ ਲਾਲਚ ਹੈ ਯਾਰੀ ਪਲੀਤ ਹੈ ਫ਼ਕੀਰੀ ਸਬੂਰੀ ਹੈ ਨਾ ਸਬੂਰੀ ਮਕਰੂਹ ਹੈ ਰਾਹ ਪੀਰਾਂ ਬੇਰਾਹ ਬੇਪੀਰਾਂ ਹੈ ਈਮਾਨ ਦੋਸਤ ਹੈ ਬੇ ਦਿਆਨਤ ਨਿਕਾਰ ਹੈ ਤੇਗ਼ ਮਰਦਾ ਹੈ ਇਦਾਲਤ ਪਾਤਸ਼ਾਹਾਂ ਹੈ॥ ਏਤੇ ਟੋਲ ਜੋ ਜਾਨ ਜਨਾਵੈ ਤਉ ਨਾਨਕ ਦਾਨਸ਼ਵੰਦ ਕਹਾਵੈ॥ ੧॥ ਤਾਂ ਮੀਆਂ ਮਿੱਠਾ ਹਾਜ਼ਰ ਨਾਵਾਂ ਸੁਣਕਰ ਗੁਰੂ ਨਾਨਕ ਜੀ ਦੀ ਚਰਨੀਂ ਆਇ ਲੱਗਾ ਅਤੇ ਕਹਿਓਸੁ ਨਾਨਕ ਜੀ ਖੁਦਾਇ ਦਾ ਰੂਪ ਹੈ ਜਾਂ ਖ਼ੁਦਾਇ ਦਾ ਔਲੀਆ ਹੈ ਅਕੇ ਆਪ ਹੀ ਖ਼ੁਦਾਇ ਨੇ ਤੇਰੇ ਜਿਸਮ ਵਿੱਚ ਆਇਕਰ ਨਾਨਕ ਨਾਮ ਕਹਾਇਆ ਹੈ ਤਾਂ ਮੀਏ ਮਿੱਠੇ ਕਹਿਆ ਅਸੀ ਤਾਂ ਅੱਜ ਤੀਕਰ ਭੁੱਲੇ ਹੀ ਫਿਰਦੇ ਰਹੇ ਹਾਂ ਤਾਂ ਗੁਰੂ ਜੀ ਮੀਏਂ ਮਿੱਠੇ ਉੱਪਰ ਖ਼ੁਸ਼ੀਕੀਤੀ ਮੀਏਂ ਮਿੱਠੇਨੇ ਗੁਰੂ ਨਾਨਕ ਜੀ ਨੂੰ ਖ਼ੁਦਾਇ ਕਰ ਜਾਤਾ ਤੇ ਮੀਏਂ ਦਾ ਭਰਮ ਸਭ ਦੂਰ ਹੋਯਾ ਤੇ ਸ੍ਰੀ ਗੁਰੂ ਜੀ ਕਾ ਸਿੱਖ ਹੂਆ॥ ਬੋਲਹੁ ਜੀ ਵਾਹਿਗੁਰੂ॥

## ਅੱਗੇ ਸਾਖੀ ਸੈਦੋ ਘੇਓ ਨਾਲ ਹੋਈ

ਤਾਂ ਗੁਰੂ ਜੀ ਜਾਂਦੇਜਾਂਦੇ ਇਕ ਦੇਸ਼ਵਿਚ ਜਾਇ ਵੜੇ ਤਾਂ ਸੈਦੋ ਘੇਓ ਗੁਰੂ ਜੀ ਦੀ ਸੇਵਾ ਕਰਿਆ ਕਰੇ ਅਤੇ ਸ੍ਰੀ ਗੁਰੂ ਜੀ ਨਿੱਤ ਨੇਮ ਪਿਛਲੀ ਰਾਤ ਦਰੀਆ ਉਪਰਜਾਇ ਇਸ਼ਨਾਨ ਕਰਨਾ ਤੇ ਬੈਠਕੇ ਇਕੰਤ ਨਿਰੰਕਾਰ ਦੀ ਬੰਦਗੀ ਕਰਨੀ ਪਰ ਸੈਦੋ ਘੇਓ ਨਿਤਾਪ੍ਰਤ ਗੁਰੂ ਨਾਨਕ ਜੀ ਕਾ ਦਰਸ਼ਨ ਕਰਦਾ ਹੁੰਦਾ ਸੀ ਤਾਂ ਸੈਦੋ ਦੇ ਮਨ ਵਿਚ ਆਯਾ ਕਿ ਸਾਡੇ ਗੁਰੂ ਜੀ ਖ਼ੁਆਜੇ ਦੀ ਸੇਵਾ ਕਰਕੇ ਏਹ ਪ੍ਰਤਾਪ ਲਿਆ ਹੈ ਹੋਵੇ ਤਾਂ ਮੈਂ ਖ਼ੁਆਜੇ ਉੱਪਰ ਬੈਠਕੇ ਖ਼ੁਦਾਇ ਦੀ ਬੰਦਗੀ ਕਰਾਂ ਜੋ ਮੇਰਾ ਪ੍ਰਤਾਪ ਵੀ ਹੋਇ ਜਾਵੇ ਤਾਂ ਮੈਂ ਭੀ ਖ਼ੁਆਜੇ ਦੀ ਸੇਵਾ ਕਰਾਂ ਏਹ ਵਿਚਾਰ ਕਰਕੇ ਰੋਜ਼ ਦਰੀਆਉ ਤੇ ਜਾਣਾ ਸ਼ੁਰੂ ਕਰਦਿੱਤਾ ਇਕ ਦਿਨ ਦੀ ਗੱਲ ਹੈ ਜਦ ਸੈਦਾ ਘੇਓ ਪਿਛਲੀ ਰਾਤ ਦਰੀਆਉ ਉਪਰ ਚਲਿਆ ਤਾਂ ਅੱਗੋਂ ਇੱਕ ਆਦਮੀ ਮਿਲਿਆ ਪਰ ਹੱਥ ਉਸਦੇ ਵਿਚ ਇੱਕ ਮੱਛੀ ਪਕੜੀ ਹੋਈ ਤਾਂ ਉਸਨੇ ਪੁੱਛਿਆ ਭਾਈ ਤੇਰਾ ਨਾਮ ਕੀ ਹੈ ਤੇ ਤੂੰ ਕੌਣ ਹੈਂ ਤਾਂ ਸੈਦੇ ਨੇ ਆਖਿਆ ਜੀ ਮੇਰਾ ਨਾਮ ਸੈਦੋ ਘੇਓ ਹੈ ਅਤੇ ਰੋਜ਼ ਦਰਿਆਉ ਉੱਪਰ ਜਾਂਦਾ ਹਾਂ ਨਿੱਤ ਪਹਿਰ ਰਾਤ ਰਹਿੰਦੀ ਅਸੀ ਏਥੇ ਬੰਦਗੀ ਕਰਦੇ ਹਾਂ ਜੋ ਖ਼ੁਆਜਾ ਸਾਨੂੰ ਵਡਿਆਈ ਦੇਵੇ ਸਡੇ ਗੁਰੂ ਜੀ ਨੇ ਖ਼ੁਆਜੇ ਕੋਲੋਂ ਪਾਈ ਹੈ ਤਾਂ ਫੇਰ ਸੈਦੋ ਘੇਓ ਨੇ ਉਸ ਪਾਸੋਂ ਪੁੱਛਿਆ ਭਾਈ ਤੂੰ ਕੌਣ ਹੈਂ ਅਤੇ ਏਸ ਵਕਤ ਕਿੱਥੇ ਚੱਲਿਆ ਹੈਂ ਤਾਂ ਉਸ ਮਾਨੁੱਖ ਨੇ ਕਹਿਆ ਭਾਈ ਮੈਂ ਖ਼ੁਆਜ ਖ਼ਿਜ਼ਰ ਹਾਂ ਅਤੇ ਇਸ ਵਕਤ ਮੈਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਨੂੰ ਜਾਂਦਾ ਹਾਂ ਔਰ ਓਨਾਂ ਦੀ ਸੇਵਾ ਕਰਨ ਜਾਦਾ ਹਾਂ ਭਾਈ ਗੁਰੂ ਨਾਨਕ ਜੀ ਤਾਂ ਪਰਮੇਸ਼ਰ ਦਾ ਰੂਪ ਹੈ ਸੁਣ ਭਾਈ ਜਿਸਨੇ ਏਹ ਸੰਸਾਰ ਪੈਦਾ ਕੀਤਾ ਹੈ ਉਸ ਨਿਰੰਕਾਰ ਵਿੱਚ ਤੇ ਗੁਰੂ ਨਾਨਕ ਜੀ ਵਿੱਚ ਭੇਦ ਕੋਈ ਨਹੀਂ ਜੋ ਭੇਦ ਜਾਣੇਗਾ ਸੋ ਗੁਨਹਗਾਰ ਹੋਵੇਗਾ ਏਸ ਦੁਨੀਆ ਨੂੰ ਪਰਮੇਸ਼ਰ ਨੇ ਰਾਹ ਦੱਸਣ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਔਰ

ਹੱਛਾ ਨਾਮ ਦੱਸਣ ਵਾਸਤੇ ਅਤੇ ਦੁਨੀਆ ਦਾ ਉਧਾਰ ਕਰਨ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਅਤੇ ਏਹ ਕਰਤਾਰ ਦਾ ਹੁਕਮ ਹੈ ਕਿ ਜੋ ਕੋਈ ਗੁਰੂ ਨਾਨਕ ਜੀ ਨੂੰ ਮਿਲੇਗਾ ਤੇ ਨਾਮ ਜਪੇਗਾ ਤੇ ਸਿੱਖ ਹੋਵੇਗਾ ਓਹ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਭਾਈ ਏਸ ਵਾਸਤੇ ਮੈਂ ਨਿਤਾ ਪ੍ਰਤਿ ਗੁਰੂ ਨਾਨਕ ਜੀ ਦੀ ਟਹਿਲ ਕਰਨ ਜਾਂਦਾ ਹਾਂ ਏਹ ਬਾਤ ਕਹਿਕੇ ਖ਼ੁਆਜਾ ਓਥੋਂ ਚਲਦਾ ਰਹਿਆ ਅਤੇ ਸੈਦੋ ਘੇਓ ਅਚਰਜ ਹੋਇ ਗਿਆ ਤੇ ਸੈਦੋ ਨੇ ਆਖਿਆ ਭਾਈ ਅਸੀ ਆਖਦੇ ਹਾਂ ਕਿ ਸਾਡੇ ਗੁਰੂ ਨੇ ਖ਼ੁਆਜੇ ਪਾਸੋਂ ਮਰਾਤਬਾ ਪਾਯਾ ਹੈ ਅਤੇ ਸਗੋਂ ਖ਼ੁਆਜਾ ਨਿੱਤ ਗੁਰੂ ਜੀ ਦੀ ਸੇਵਾ ਕਰਨ ਜਾਂਦਾ ਹੈ ਤਾਂ ਇੱਕ ਦਿਨ ਸੈਦੋ ਘੇਓ ਨੂੰ ਫੇਰ ਖ਼ੁਆਜਾ ਮਿਲਿਆ ਤੇ ਕਹਿਓਸੁ ਹੇ ਸੈਦੋ ਤੂੰ ਦੇਖ ਮੈਂ ਖ਼ੁਆਜਾ ਜੋ ਹਾਂ ਸੋ ਪਾਣੀ ਰੂਪ ਹਾਂ ਅਤੇ ਬਾਬਾ ਨਾਨਕ ਜੀ ਜੋ ਹੈਨ ਸੋ ਪਉਣ ਰੂਪ ਹੈਨ ਅਤੇ ਮੈਂ ਕਈਵਾਰ ਉਨਾਂ ਥੀਂ ਉਪਜਿਆ ਹਾਂ ਤੇ ਕਈ ਵਾਰ ਮੈਂ ਉਨਾਂ ਦੇ ਭੀਤਰ ਸਮਾਇ ਗਿਆ ਹਾਂ ਜਦ ਏਹ ਬਾਤ ਸੈਦੋ ਘੇਓ ਨੇ ਸੁਣੀ ਤਾਂ ਸੈਦੋ ਘੇਓ ਗੁਰੂ ਨਾਨਕ ਜੀ ਦੀ ਪੈਰੀਂ ਆਇ ਪਿਆ ਪਰ ਸੈਦੋ ਘੇਓ ਨੂੰ ਗੁਰੂ ਜੀ ਕਹਿਆ ਭਾਈ ਤੁਸੀ ਇਸ ਵਕਤ ਪਹਿਰ ਰਾਤ ਰਹਿੰਦੀ ਕਿੱਥੋਂ ਆਏ ਹੋ ਅੱਗੇ ਤਾਂ ਤੁਸੀ ਦਿਨ ਚੜ੍ਹੇ ਆਉਂਦੇ ਸਾਓ ਅਤੇ ਅੱਜ ਕਿਆ ਹੈ ਜੋ ਇਸ ਵਕਤ ਆਏ ਹੋ ਤਾਂ ਸੈਦੋ ਘੇਓ ਨੇ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਖ਼ੁਵਾਜੇ ਦੇ ਮਿਲਣ ਦਾ ਸੰਪੂਰਨ ਪਰਸੰਗ ਸੁਣਾਇ ਦਿੱਤਾ ਤਾਂ ਗੁਰੂ ਨਾਨਕ ਜੀ ਏਹ ਬਾਤ ਸੁਣਕਰ ਇੱਕ ਸ਼ਬਦ ਕਹਿਆ

ਗਉੜੀ ਬੈਰਾਗਣ ਮਹਲਾ ੧ ॥ ਰੈਣ ਗਵਾਈ ਸੋਇਕੈ ਦਿਵਸ ਗਵਾਇਆ ਖਾਇ॥
ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ॥ ੧ ॥ ਨਾਮ ਨ ਜਾਨਿਆ ਰਾਮ ਕਾ ਮੂੜੇ ਫਿਰ ਪਾਛੇ ਪਛੁਤਾਇ ॥ ੧ ॥ ਰਹਾਉ॥ ਅਨਤਾ ਧਨ ਧਰਣੀ ਧਰੇ ਅਨਤਨ ਚਾਹਿਆ ਜਾਇ॥ ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥ ੨ ॥ ਆਪਣ ਲੀਆ ਜੇ ਮਿਲੈ ਤਾਂ ਸਭ ਕੋ ਭਾਗਠ ਹੋਇ॥ ਕਰਮਾਂ ਉੱਪਰ ਨਿਬੜੈ ਜੇ ਲੋਚੈ ਸਭ ਕੋਇ ॥ ੩ ॥ ਨਾਨਕ ਕਰਣਾ ਜਿਨ ਕੀਆ ਸੋਈ ਸਾਰ ਕਰੇਇ ॥ ਹੁਕਮ ਨ ਜਾਪੀ ਖਸਮ ਕਾ ਕਿਸੈ ਵਡਿਆਈ ਦੇਇ ॥ ੪ ॥ ੧ ॥

ਤਿਸਕਾ ਪ੍ਰਮਾਰਥ ॥ ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਸੈਦੋ ਘੇਓ ਏਹ ਜੋ ਜਗਤ ਹੈ ਸੋ ਸੰਪੂਰਨ ਰਾਤ ਨੂੰ ਸੌਂ ਰਹਿੰਦਾ ਹੈ ਤੇ ਦਿਨੇ ਖ਼ਾਇ ਕੇ ਗਵਾਇ ਦੇਂਦਾ ਹੈ ਏਕ ਏਕ ਸ੍ਵਾਸ ਜੋ ਹੈ ਸੋ ਹੀਰੇ ਦੇ ਸਮਾਨ ਹੈ ਔਰ ਮੋਤੀਆਂ ਜੈਸਾ ਹੈ ਸੋ ਵਿਸ਼ਿਆਂ ਵਿੱਚ ਗਵਾਇ ਦੇਂਦੇ ਹੈਨ ਅਤੇ ਜੋ ਸੁਖਾਲੀਂ ਸਾਸੀਂ ਵਾਹਿਗੁਰੂ ਨਹੀਂ ਧਿਆਉਂਦੇ ਸੋ ਅੰਤ ਦੇ ਸਮੇ ਪਸਚਾਤਾਪ ਕਰਦੇ ਹੈਨ ਅਤੇ ਜੋ ਸੁਖਾਲੀਂ ਸਾਸੀਂ ਵਾਹਿਗੁਰੂ ਨਹੀਂ ਧਿਆਉਂਦੇ ਸੋ ਪਾਪ ਕਰਕੇ ਇਕੱਠਾ ਕਰਦੇ ਹੈਨ ਅਤੇ ਜੋ ਅਨਿੱਤ ਧਨ ਹੈ ਸੋ ਧਰਤੀ ਵਿੱਚ ਦੱਬਦੇ ਹੈਨ ਤੇ ਪਾਪ ਕਰਕੇ ਇਕੱਠਾ ਕਰਦੇ ਹੈਨ ਅਤੇ ਅਮਿੱਤ ਜੋ ਪਰਮੇਸ਼ਰ ਦਾ ਨਾਮ ਹੈ ਸੋ ਕੋਈ ਨਹੀਂ ਸਾਂਭਦਾ ਅਤੇ ਅਨਿੱਤ ਧਨ ਨੂੰ ਸਭ ਚਾਹ ਰਹੇ ਹੈਨ ਤੇ ਮਨੁੱਖ ਜਨਮ ਐਵੇਂ ਹੀ ਗਵਾਂਵਦੇ ਹੈਨ ਅਰ ਚੰਗੇ ਪਦਾਰਥ ਕਰਮਾਂ ਦੇ ਲੇਖੇ ਤੇ ਬਿਨਾਂ ਨਹੀਂ ਹੱਥ ਆਉਂਦੇ ਭਾਈ ਬਾਲਾ ਕਹਿੰਦਾ ਹੈ ਹੇ ਗੁਰੂ ਅੰਗਦ ਸਾਹਿਬ

ਜੀ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਜਿਸ ਕਰਤਾਰ ਨੇ ਜਗਤ ਬਨਾਇਆ ਹੈ ਉਸੀ ਨਿਰੰਕਾਰ ਨੇ ਸੰਤਾਂ ਔਰ ਸਤ ਉਪਦੇਸ਼ਟਾ ਗੁਰੂ ਹੋਇਕਰ ਜਗਤ ਕੋਂ ਪਰਮੇਸ਼ਰ ਕਾ ਨਾਮ ਔਰ ਗਿਆਨ ਦੇਕੇ ਜੀਵਾਂ ਦਾ ਉਧਾਰ ਕਰਨਾ ਹੈ ਪਰ ਉਸ ਵਾਹਿਗੁਰੂ ਜੀ ਦਾ ਹੁਕਮ ਨਹੀਂ ਜਾਣਿਆ ਜਾਂਦਾ ਜੋ ਕਿਸ ਨੂੰ ਨਾਮ ਦੀ ਵਡਿਆਈ ਦੇਵੈ ਤਾਂ ਏਹ ਬਚਨ ਸੁਣਕਰ ਸੈਦੋ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਗ਼ਰੀਬਨਿਵਾਜ਼ ਜੀ ਏਸ ਮਨ ਦਾ ਕੁਛ ਵਸਾਹ ਨਹੀਂ ਕਿਉਂ ਜੋ ਬਚਨ ਸੁਣੇ ਔਰ ਇੱਕ ਦੋਇ ਬਚਨ ਯਾਦ ਰੱਖਦਾ ਹੈ ਤੇ ਇੱਕ ਦੋਇ ਭੁਲਾਇ ਦੇਂਦਾ ਹੈ ਜੇਕਰ ਆਪਦਾ ਸਦਾ ਹੀ ਦੀਦਾਰ ਹੋਵੇ ਤਾਂ ਆਸਡਾ ਭਲਾ ਹੋਵੇ ਤਾਂ ਬਚਨ ਹੋਯਾ ਭਾਈ ਸਾਡੇ ਦੋਇ ਸਰੂਪ ਹੈਂ ਇਕ ਸਰਗੁਣ ਰੂਪ ਹੈ ਇਕ ਨਿਰਗੁਣ ਰੂਪ ਹੈ ਸੋ ਸਰਗੁਣ ਰੂਪ ਸਰੀਰ ਹੈ ਤੇ ਨਿਰਗੁਣ ਰੂਪ ਸ਼ਬਦ ਹੈ ਸੋ ਸਰੀਰ ਦਾ ਦਰਸ਼ਨ ਸਦਾ ਨਹੀਂ ਤੇ ਸ਼ਬਦ ਦਾ ਦਰਸ਼ਨ ਸਦਾ ਹੀ ਹੋਂਦਾ ਰਹੇਗਾ ਏਹ ਬਚਨ ਸੁਣਕਰ ਸੈਦੋ ਘੇਓ ਨੇ ਸ੍ਰੀ ਗੁਰੂ ਜੀ ਦੇ ਅੱਗੇ ਨਮਸਕਾਰ ਕੀਤੀ ਤੇ ਆਖਿਆਸੁ ਹੇ ਸੁਆਮੀ ਜੀ ਮੈਂ ਤੁੱਛ ਬੁੱਧ ਵਾਲਾ ਹੋਂ ਅਰ ਮੈਂ ਜਾਣਿਆ ਹੈਸੀ ਕਿ ਗੁਰੂ ਜੀ ਖ਼ੁਆਜੇ ਦੀ ਸੇਵਾ ਕਰਨ ਜਾਂਦੇ ਹੈਨ ਤੇ ਏਹ ਮਰਾਤਬਾ ਗੁਰੂ ਜੀ ਨੇ ਖ਼ੁਆਜੇ ਪਾਸੋਂ ਲਿਆ ਹੈ ਮੈਂ ਏਹ ਨਹੀਂ ਸਾਂ ਜਾਣਦਾ ਕਿ ਤੁਸੀ ਆਪ ਨਿਰੰਕਾਰ ਦਾ ਰੂਪ ਹੋ ਤੇ ਆਪਦਾ ਹੀ ਏਹ ਪਸਾਰਾ ਹੈ ਔਰ ਗੁਰੂ ਜੀ ਆਪ ਜਿਸਨੂੰ ਤੁਸੀ ਜਗਾਓ ਸੋਈ ਜਾਗਦਾ ਹੈ ਅਤੇ ਤੇਰਾ ਹੀ ਕੀਤਾ ਸਭ ਕੁਛ ਹੋਂਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਲੋਕ ਕਹਿਆ ॥ ਸ਼ਲੋਕ ਮਹਲਾ ੧ ॥ ਅਠੀ ਪਹਿਰੀ ਅਠ ਖੰਡ ਨਾਵਾਂ ਖੰਡ ਸਰੀਰ ॥ ਤਿਸ ਵਿਚ ਨਉ ਨਿਧਿ ਨਾਮ ਏਕ ਭਾਲਹਿ ਗੁਨੀ ਗਹੀਰ॥ ਕਰਮ ਵੰਤੀ ਸਾਲਾਹਿਆ ਨਾਨਕ ਕਰ ਗੁਰ ਪੀਰ ॥ ਚਉਥੈ ਪਹਿਰ ਸਬਾਹਿ ਕੈ ਸੁਰਤਿਆ ਉਪਜੈ ਚਾਉ ॥ ਤਿਨਾਂ ਦਰਿਆਵਾਂ ਸਿਉ ਦੋਸਤੀ ਮਨਮੁਖ ਸੱਚਾ ਨਾਉ ॥ ਓਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵੰਨੀ ਚੜ੍ਹੈ ਚੜ੍ਹਾਉ ॥ ਜੇ ਹੋਵੈ ਨਦਰ ਸਰਾਫ ਦੀ ਤਾਂ ਬਹੁਰ ਨਾ ਪਾਈ ਤਾਉ ॥ ੨ ॥ ਸਤੀ ਪਹਿਰੀ ਸਤ ਭਲਾ ਬਹੀਐ ਪੜ੍ਹਿਆ ਪਾਸ ॥ ਓਥੈ ਪਾਪ ਪੁੰਨ ਵੀਚਾਰੀਐ ਕੂੜਹੁ ਘਟੈ ਰਾਸ ॥ ਓਥੈ ਖੋਟੇ ਸੁਟੀਅਹਿ ਖਰੇ ਕੀਚਹਿ ਸਾਬਾਸ ॥ ਬੋਲਣ ਫਾਦਲ ਨਾਨਕਾ ਦੁਖ ਸੁਖ ਖਸਮੈ ਪਾਸ ॥ ਜਾਂ ਏਹ ਸ਼ਲੋਕ ਗੁਰੂ ਜੀ ਕਹਿਆ ਤਾਂ ਓਥੋਂ ਦੇ ਲੋਕ ਸ੍ਰੀ ਗੁਰੂ ਜੀ ਦੀ ਪੈਰੀ ਆਇ ਪਏ ਸ੍ਰੀ ਗੁਰੂ ਨਾਨਕ ਜੀ ਨੇ ਉਨਾਂ ਲੋਕਾਂ ਉਪਰ ਖ਼ੁਸ਼ੀ ਕੀਤੀ ਅਤੇ ਨਾਮ ਦਾ ਉਪਦੇਸ਼ ਕੀਤਾ ਅਤੇ ਕਹਿਆ ਭਾਈ ਆਏ ਗਏ ਸਿੱਖ ਸੰਤ ਦੀ ਸੇਵਾ ਕਰਨੀ ਸੱਤ ਧਰਮ ਦੀ ਕਿਰਤ ਕਰਨੀ ਸੱਚ ਬੋਲਿਆ ਕਰੋ ਧਰਮ ਸਾਲਾ ਬਨਾਉਣੀ ਓਥੇ ਬੈਠਕੇ ਕਰਤਾਰ ਦਾ ਸਿਮਰਨ ਕਰਨਾ ਏਹ ਉਪਦੇਸ਼ ਕਰਕੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥ ਬੋਲਹੁ ਭਾਈ ਜੀ ਵਾਹਿਗੁਰੂ

## ਸਾਖੀ ਪੰਜਾਬ ਨੂੰ ਪਰਤੇ

ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਾਂਦੇ ਜਾਂਦੇ ਸਰਬ ਦੇਸ਼ ਮੇਂ ਸੈਲ ਕਰਦੇ ਕਰਦੇ ਵਤ ਪੰਜਾਬ ਕੋ ਪਰਤੇ ਤਾਂ ਇਕ ਵਡੀ ਉਜਾੜ ਆਈ ਉਸ ਵਿਚ ਕੋਈ ਗਾਉਂ ਵੀ ਨਹੀਂ ਆਯਾ ਤੇ

ਨਾ ਕੋਈ ਮਨੁੱਖ ਹੀ ਮਿਲੇ ਦਸਦਿਨ ਤੇ ਦਸ ਰਾਤ ਉਜਾੜ ਵਿਚ ਹੀ ਰਹੇ ਤਾਂ ਮਰਦਾਨੇਨੂੰ ਡਾਢੀ ਭੁੱਖਲਗੀ ਤਾਂ ਮਰਦਾਨੇ ਆਖਿਆ ਜੀ ਸੁਬਹਾਨ ਤੇਰੀਭਗਤ ਅਸੀ ਤਾਂ ਡੂਮ ਸਾਂ ਪਿੰਡਾਂ ਦੇ ਵਿਚੋਂ ਟੁਕੜੇ ਮੰਗ ਖਾਂਦੇ ਸਾਂ ਅਤੇ ਓਥੋਂ ਭੀ ਰਹੇ ਹੁਣ ਤਾਂ ਇਸ ਉਜਾੜ ਦੇ ਵਿਚ ਆਇ ਪਏ ਹਾਂ ਜੇ ਖ਼ੁਦਾਇ ਕਰੇਗਾ ਤਾਂ ਏਸ ਵਿਚੋਂ ਨਿਕਲਾਂਗੇ ਅਤੇ ਜੇ ਹੁਣੇ ਕੋਈ ਸ਼ੀਂਹ ਜਾਂ ਬਘਿਆੜ ਆਇ ਗਿਆ ਤਾਂ ਖਾਇ ਜਾਸੀ ਅਜਾਈਂ ਮਰਵੰਜਾਂਗੇ ਤਾਂ ਸ੍ਰੀ ਗੁਰੂਨਾਨਕ ਜੀ ਆਖਿਆ ਮਰਦਾਨਿਆਂ ਤੂੰ ਡਰ ਨਾਹੀਂ ਤੇਰੇ ਨੇੜੇ ਕੋਈ ਨਹੀਂ ਆਂਵਦਾ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਆਖਿਆ ਜੀ ਮੈਂ ਕਿਸਤਰਾਂ ਹੁਸ਼ਿਆਰ ਹੋਵਾਂ ਉਜਾੜਵਿਚ ਤਾਂ ਆਇ ਪਏ ਹਾਂ ਤਾਂ ਗੁਰੂ ਬਾਬੇ ਜੀ ਆਖਿਆ ਭਾਈ ਅਸੀ ਉਜਾੜ ਵਿਚ ਤਾਂ ਨਾਹੀ ਏਹ ਤਾਂ ਵਸਦੀ ਹੈ ਜਿੱਥੇ ਸ੍ਰੀ ਪਰਮੇਸ਼ਰ ਚਿਤ ਆਵੇ ਓਹ ਵਸਹੁ ਹੀ ਜਾਣੀਏ ਤੇ ਜਿੱਥੇ ਨਾਮ ਕਰਤੇ ਪੁਰਖ ਦਾ ਚਿਤ ਨਾ ਆਵੇ ਓਹ ਭਾਵੇਂ ਵਸਤੀ ਹੋਵੇ ਤਾਂ ਭੀ ਉਜਾੜ ਹੀ ਜਾਣੀਏ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਆਖਿਆ ॥ ਰਾਗੁ ਆਸਾ ਮਹਲਾ ੧ ॥ ਦੇਵਤਿਆ ਦਰਸ਼ਨ ਕੈ ਤਾਈਂ ਦੂਖ ਭੂਖ ਤੀਰਥ ਕੀਏ॥ ਜੋਗੀ ਜਤੀ ਜੁਗਤ ਮਹਿ ਰਹਿਤੇ ਕਰ ਕਰ ਭਗਵੇ ਵੇਸ ਭਏ ॥ ਤਉ ਕਾਰਨ ਸਾਹਿਬ ਰੰਗ ਰਾਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਿਣ ਨ ਜਾਈ ਤੇਰੇ ਗੁਣ ਕੇਤੇ ॥ ੧ ॥ ਰਹਾਉ ॥ ਘਰ ਦਰਿ ਮਹਿਲਾ ਹਸਤੀ ਘੋੜੇ ਛੋਡ ਵਲਾਇਤ ਦੇਸ਼ ਗਏ ॥ ਪੀਰ ਪੈਕੰਬਰ ਸਾਲਿਕ ਸਾਦਕ ਛੋਡੀ ਦੁਨੀਆ ਥਾਇ ਪਏ ॥ ਸਾਦ ਸਹਿਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰ ਤੇਰੇ ਨਾਮ ਰਤੇ ਦਰਵੇਸ਼ ਭਏ॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤ ਧੋਤੀ ਕੀਨੀ ॥ ਤੂੰ ਸਾਹਿਬ ਹਉ ਸਾਂਗੀ ਤੇਰਾ ਨਾਨਕ ਭਗਤਾਂ ਜਾਤ ਕੈਸੀ ॥ ੧ ॥ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਤੁੱਧ ਬਾਝਹੁ ਬਾਣੀ ਸਰਨਹੀਂ ਆਂਵਦੀ ਤੂੰ ਰਬਾਬ ਵਜਾਉ ਤੇ ਸ਼ਬਦ ਦਾ ਉਚਾਰ ਕਰ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਰਬਾਬ ਕਿਸ ਤਰਹ ਵਜਾਵਾਂ ਤੇ ਕੈਸੇ ਸ਼ਬਦ ਸੁਣਾਵਾਂ ਮੇਰਾ ਤਾਂ ਘਟ ਮਿਲ ਗਿਆ ਹੈ ਮੈਂ ਤਾਂ ਰਬਾਬ ਵਜਾਇ ਨਹੀਂ ਸਕਦਾ ਤੇ ਗੁਰੂ ਜੀ ਮੈਂ ਤਾਂ ਭੁੱਖ ਨਾਲ ਮਰਦਾ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨ ਜਾਂ ਕਿਸੇ ਵਸਦੀ ਵਿਚ ਜਾਹ ਤਾਂ ਮਰਦਾਨੇ ਕਹਿਆ ਜੀ ਮੈਂ ਕਿਸੇ ਵਸਦੀ ਵਿਚ ਵੀ ਨਹੀਂ ਜਾਇ ਸਕਦਾ ਤੇ ਗੁਰੂ ਜੀ ਭੁੱਖ ਨੇ ਬਹੁਤ ਬੇਤਾਬ ਕੀਤਾ ਹਾਂ ਹੁਣ ਤਾਂ ਕੋਈ ਝਟ ਬਿੰਦ ਹਾਂ ਤਾਂ ਸ੍ਰੀ ਬਾਬੇ ਕਹਿਆ ਮਰਦਾਨਾ ਅਸੀ ਤੈਨੂੰ ਬਿਨਾਂ ਆਈ ਮਰਨ ਨਾਹੀਂ ਦੇਂਦੇ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਕਹਿਆ ਜੀ ਮੈਂ ਕੇ ਹੁਸ਼ਿਆਰ ਹੋਵਾਂ ਹੁਣ ਤਾਂ ਜੀਵਣੇ ਦੀ ਬਾਤ ਕਾਈ ਨਹੀਂ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਾ ਹੁਣ ਤੂੰ ਇਨਾਂ ਬਿਰਖਾ ਦੇ ਫਲ ਖਾਇ ਲੈ ਪਰ ਮਰਦਾਨਾ ਕੁਛ ਪੱਲੇ ਨਾ ਬੰਨ੍ਹੀਂ ਤਾਂ ਮਰਦਾਨਾ ਸ੍ਰੀ ਗੁਰੂ ਜੀ ਦਾ ਹੁਕਮ ਪਾਇ ਕਰ ਲਗਾ ਖਾਵਣੇ ਤਾਂ ਬੜਾ ਸੁਆਦ ਲਗੋਸ ਤਾਂ ਮਨ ਵਿਚ ਕਹਿਓਸ ਖ਼ਬਰ ਹੈ ਐਸੇ ਫਲ ਹੱਥ ਆਵਣ ਕਿ ਨਾ ਆਵਨ ਏਹ ਬਾਤ ਵਿਚਾਰ ਕਰ ਕੁਛ ਪੱਲੇ ਚਾਇ ਬੱਧਿਓਸ ਜਾਂ ਅਗਲਾ ਸਵੇਰ ਹੋਯਾ ਤਾਂ ਮਰਦਾਨੇ ਨੇ ਓਹ ਫਲ ਮੂਹਿ ਪਾਏ ਤਾਂ ਮਰਦਾਨਾ ਫਹਿ ਪਿਆ ਤਾਂ ਸ੍ਰੀ ਬਾਬੇ ਜੀ ਆਖਿਆ

ਮਰਦਾਨਾ ਵਤ ਕੇ ਹੋਯਾ ਤਾਂ ਮਰਦਾਨੇ ਆਖਿਆ ਗੁਰੂ ਜੀ ਜੋ ਤੁਸਾਂ ਕਹਿਆ ਸੀ ਕਿ ਫਲ ਰੱਖੀਂ ਨਾ ਸੋ ਮੈਂ ਮੂਰਖ ਨੇ ਆਪਦਾ ਕਹਿਆ ਨਾ ਮੰਨਿਆ ਓਹ ਫਲ ਮੈਂ ਪੱਲੇ ਬੰਨ੍ਹ ਲਏ ਅਤੇ ਹੁਣ ਮੈਨੂੰ ਭੁੱਖ ਲਗੀ ਤਾਂ ਮੈਂ ਕਢ ਕਰ ਮੁਹਿ ਪਾਯਾ ਹੇ ਗੁਰੂ ਜੀ ਉਸਦੇ ਮੁਹਿ ਪਾਵਣ ਨਾਲ ਮੇਰਾ ਏਹ ਹਾਲ ਹੋਯਾ ਹੈ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਾ ਤੁਧ ਬੁਰਾ ਕੀਤਾ ਏਹ ਜੇ ਤੁਧ ਖਾਵਣੇ ਸਾਨ ਤਾਂ ਸਾਨੂੰ ਆਖਕੇ ਖਾਂਦੋਂ ਮਰਦਾਨਾ ਏਹ ਤਾਂ ਬਿਖ ਸੀ ਅਸਾਡੇ ਬਚਨ ਕਰਕੇ ਅੰਮ੍ਰਿਤ ਹੋਇ ਗਏ ਸਨ ਤਾਂ ਸ੍ਰੀ ਗੁਰੂ ਜੀ ਆਪਨਾ ਕਦਮ ਮਰਦਾਨੇ ਦੇ ਮੱਥੇ ਉੱਪਰ ਛੁਹਾਯਾ ਤਾਂ ਮਰਦਾਨਾ ਚੰਗਾ ਭਲਾ ਹੋਇਕਰ ਉੱਠ ਬੈਠਾ ਤੇ ਆਖਿਓਸ ਸੁਬਹਾਨ ਤੇਰੀ ਕੁਦਰਤ ਨੂੰ ਅਤੇ ਤੇਰੀ ਕਮਾਈ ਨੂੰ ਅਸੀ ਡੂੰਮ ਮੰਗ ਪਿਨ ਖਾਵਣ ਵਾਲੇ ਅਤੇ ਤੂੰ ਅਤੀਤ ਹੈਂ ਕਿ ਖ਼ੁਦਾਇ ਹੈਂ ਤੇਰੀ ਗਤਿ ਪਾਈ ਨਹੀਂ ਜਾਂਦੀ ਤੂੰ ਪਉਣਹਾਰੀ ਹੋਯਾ ਹੈਂ ਤੇ ਨਾ ਕੁਛ ਖਾਵੇਂ ਤੇ ਨਾ ਕੁਛ ਪੀਵੇਂ ਤੇ ਵਸਤੀ ਵੜੇਂ ਨਾਹੀਂ ਉਜਾੜਾਂ ਵਿੱਚ ਰਹਿੰਦਾ ਹੈਂ ਤਾਂ ਮੈਂ ਤੇਰੇ ਨਾਲ ਕਿਉਂ ਕਰ ਰਹਾਂ ਤਾਂ ਅਸਾਂ ਨੋਂ ਵਿਦਿਆ ਦੇਹ ਜਾਂ ਏਹ ਮਰਦਾਨੇ ਆਖਿਆ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਾ ਮੈਂ ਤੇਰੇ ਉੱਪਰ ਬਹੁਤ ਰਾਜ਼ੀ ਹਾਂ ਪਰ ਮਰਦਾਨਾ ਤੂੰ ਕਿਵੇਂ ਰਹੇਂ ਵੀ ਤਾਂ ਮਰਦਾਨੇ ਕਹਿਆ ਜੀ ਮੈਂ ਤਾਂ ਰਵਾਂਗਾ ਜੇਕਰ ਮੇਰੀ ਭੁੱਖ ਗਵਾਵੇਂ ਤਾਂ ਮੈਂ ਰਵਾਂ ਜੀ ਨਹੀਂ ਤਾਂ ਵਿਦਿਆ ਕਰੋ ਜੀ ਤੇ ਜਾਂ ਆਪਨੇ ਜਿਹਾ ਅਹਾਰ ਕਰ ਤਾਂ ਰਹਾਂ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਮਰਦਾਨਾ ਤੂੰ ਦੀਨ ਦੁਨੀਆ ਤੋਂ ਸੁਰਖ਼ਰੂ ਹੋਯਾ ਅਤੇ ਨਿਹਾਲ ਮਰਦਾਨਿਆਂ ਨਿਹਾਲ ਸ੍ਰੀ ਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਮਰਦਾਨੇ ਉੱਪਰ ਕੀਤੀ ਲੋਕ ਪਰਲੋਕ ਸਭ ਸੁਆਰ ਦਿੱਤੇ ਤੇ ਮਰਦਾਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਬਾਬੇ ਜੀ ਮਰਦਾਨੇ ਨੂੰ ਪਕੜਕੇ ਉਠਾਯਾ ਤਾਂ ਅਗਮ ਨਿਗਮ ਦੀ ਸੋਝੀ ਹੋਈ ਤਾਂ ਸ੍ਰੀ ਗੁਰੂ ਜੀ ਮਰਦਾਨੇ ਨੂੰ ਨਾਲ ਲੈਕਰ ਉਸ ਉਜਾੜ ਵਿਚੋਂ ਨਿਕਲ ਆਏ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਭਾਈ ਮਰਦਾਨਾ ਹੁਣ ਆਖ ਕੇਹੜੇ ਪਾਸੇ ਜਾਵਣਾ ਹਈ ਤਾਂ ਮਰਦਾਨੇ ਕਹਿਆ ਗੁਰੂ ਜੀ ਜੋ ਤੁਧੇ ਦੀ ਰਜ਼ਾਇ ਹੈ ਸੋ ਕਰਹੁ ਜੀ ਪਰ ਗੁਰੂ ਹੁਣ ਤਾਂ ਵਤ ਆਪਣੇ ਘਰ ਜਾਵਣੇ ਨੂੰ ਚਿਤ ਕਰਦਾ ਹੈ ਪਰ ਤੇਰੀ ਰਜ਼ਾਇ ਹੋਵੇ ਤਾਂ ਫੇਰ ਗੁਰੂ ਜੀ ਮੈਨੂੰ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਕਿਉਂ ਬਾਲਾ ਮਰਦਾਨਾ ਕਿਆ ਆਖਦਾ ਹੈ ਤਾਂ ਮੈਂ ਸ੍ਰੀ ਗੁਰੂ ਜੀ ਅੱਗੇ ਹੱਥ ਜੋੜਕਰ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਮਰਦਾਨਾ ਸੱਚ ਆਖਦਾ ਹੈ ਜੀ ਕਿਉਂਕਿ ਬਾਲ ਬੱਚੇ ਨੂੰ ਮਿਲਣ ਨੂੰ ਮਰਦਾਨੇ ਦਾ ਚਿਤ ਕਰਦਾ ਹੈ ਜੀ ਤੇ ਕਿਤਨੀ ਮੁੱਦਤ ਗੁਜ਼ਰੀ ਹੈ ਘਰ ਗਏ ਨੂੰ ਏਸ ਵਾਸਤੇ ਦੀਨ ਦਇਆਲ ਜੀ ਨਾਲੇ ਅੰਮਾਂ ਬੀਬੀ ਯਾਦ ਕਰਦੀ ਹੋਵੇਗੀ ਜੀ ਨਾਲੇ ਮਹਿਤਾ ਕਾਲੂ ਵੀ ਹੁਣ ਬ੍ਰਿਧ ਹੋਯਾ ਹੈ ਜੀ ਅੱਗੇ ਗ਼ਰੀਬਨਿਵਾਜ਼ ਜੀ ਤੁਧ ਪਾਸੋਂ ਕੁਛ ਛਿਪਿਆ ਨਾਹੀਂ ਜੀ ਪਰ ਮਹਾਰਾਜ ਜੀ ਅਸੀ ਤਾਂ ਤੇਰੇ ਦਾਸ ਹਾਂ ਜੀ ਭਾਵੇਂ ਜਾਣ ਭਾਵੇਂ ਨਾ ਜਾਣ ਪਰ ਜੀ ਬੇਬੇ ਜੀ ਦੇ ਪਾਸ ਸ੍ਰੀ ਚੰਦ ਹੋਰਾਂ ਨੂੰ ਛਡ ਆਏ ਹੋ ਜੀ ਹੁਣ ਤਾਂ ਉਨਾਂ ਨੂੰ ਵੀ ਕਿਥਾਊਂ ਘਰ ਬਣਾਇ ਕਰ ਵਸਾਵੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਲਾ ਭਾਈ ਬਾਲਾ ਜਿਵੇਂ ਕਰਤਾਰ ਕਰਾਇ ਸੀ ਏਹ ਬਾਤਾਂ

ਕਰਦੇ ਹੀ ਆਹੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਕੋਹ ਦੁਹਿਕ ਉੱਪਰ ਤਲਵੰਡੀ ਆਹੀ॥ ਬੋਲੋ ਭਾਈ ਜੀ ਵਾਹਿਗੁਰੂ॥ ਤਾਂ ਗੁਰੂ ਜੀ ਏਹ ਉਦਾਸੀ ਕਰਕੇ ਬਾਰ੍ਹੀਂ ਬਰਸੀਂ ਆਏ॥ ਨਊ ਬਰਸਾਂ ਦੀ ਉਦਾਸੀ ਉਤ੍ਰ ਖੰਡ ਦੀ ਅਤੇ ਤਿੰਨਾਂ ਬਰਸਾਂ ਦੀ ਉਦਾਸੀ ਪੂਰਬ ਦੀ ਕੀਤੀ ਸੋ ਬਾਰ੍ਹੀਂ ਬਰਸੀਂ ਸ੍ਰੀ ਗੁਰੂ ਜੀ ਘਰ ਰਾਇ ਭੋਏ ਦੀ ਤਲਵੰਡੀ ਆਏ॥ ਸੰਮਤ ੧੫੭੦

ਗੁਰੂ ਨਾਨਕ ਜੀ ਫੇਰ ਤਲਵੰਡੀ ਪ੍ਰਾਪਤ ਹੋਇਆ ਤਾਂ ਸ੍ਰੀ ਗੁਰੂ ਜੀ ਦੀ ਉਮਰਾ ਵਰ੍ਹਿਆਂ ਛਿਤਾਲੀਆਂ ਦੀ ਹੋਈ ਜਦ ਸ੍ਰੀ ਗੁਰੂ ਜੀ ਆਪਨੇ ਪਿੰਡ ਦੇ ਬਾਹਰ ਜਾਇ ਬੈਠੇ ਤਾਂ ਮਰਦਾਨਾ ਅਤੇ ਬਾਲਾ ਤੇ ਗੁਰੂ ਨਾਨਕ ਦੇਵ ਜੀ ਹੇ ਗੁਰੂ ਅੰਗਦ ਜੀ ਬਾਹਿਰ ਅਸੀ ਉਜਾੜ ਵਿੱਚ ਜਾਇ ਬੈਠੇ ਜਾਂ ਇਕ ਘੜੀਕ ਓਥੇ ਬੈਠਿਆਂ ਨੂੰ ਗੁਜ਼ਰੀ ਤਾਂ ਮਰਦਾਨੇ ਹੱਥ ਜੋੜ ਕੇ ਗੁਰੂ ਜੀ ਨੂੰ ਆਖਿਆ ਹੇ ਮੇਹਰਵਾਨ ਜੀ ਜੇ ਕਰ ਹੁਕਮ ਹੋਵੇ ਤਾ ਮੈਂ ਆਪਨੇ ਬਾਲ ਬੱਚੇ ਨੂੰ ਮਿਲ ਅ ਵਾਂ ਦੇਖਾਂ ਸਾਡੇ ਆਦਮੀ ਮੁਏ ਹੈਨ ਕਿ ਜੀਉਂਦੇ ਹੈਨ ਤਾਂ ਸ੍ਰੀ ਗੁਰੂ ਜੀ ਹੱਸਕੇ ਕਹਿਆ ਮਰਦਾਨਾ ਅਸੀ ਸਾਰੇ ਸੰਸਾਰ ਨੂੰ ਕਿਸ ਤਰਾਂ ਰੱਖਾਂਗੇ ਜੇ ਤਾਂ ਤੇਰੇ ਆਦਮੀ ਮਰ ਗਏ ਪਰ ਜੇ ਤੇਰੇ ਆਤਮੇ ਵਿੱਚ ਆਂਵਦਾ ਹੈ ਤਾਂ ਤੂੰ ਜਾਣ ਮਿਲ ਆਉ ਪਰ ਮਰਦਾਨਾ ਜੇ ਅਸਾਡੇ ਘਰ ਗਇਓਂ ਤਾਂ ਅਸਾਡਾ ਨਾਮ ਮਤ ਲਵੀਂ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਤਾਂ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਆਪਨੇ ਘਰ ਕੌ ਗਿਆ ਤਾਂ ਘਰ ਵੜਨ ਨਾਲ ਸਭ ਸਰਬੰਧੀ ਮਰਦਾਨੇ ਦੇ ਗਲ ਆਇ ਚੰਮੜੇ ਤਾਂ ਮਰਦਾਨੇ ਸਭਨਾਂ ਨੂੰ ਸੁਖ ਆਨੰਦ ਪੁੱਛੀ ਤਾਂ ਫੇਰ ਮਹਰਾਜ ਸ੍ਰੀ ਗੁਰੂ ਜੀ ਕੇ ਪ੍ਰਤਾਪ ਕਰਕੇ ਮਰਦਾਨੇ ਦੇ ਕੁਟੰਬੀ ਕਹਿੰਦੇ ਹੈਨ ਭਾਈ ਮਰਦਾਨਾ ਤਾਂ ਡੂਮ ਸੀ ਪਰ ਗੁਰੂ ਨਾਨਕ ਜੀ ਦਾ ਸਾਯਾ ਹੈ ਜੋ ਆਵੇ ਸੋ ਮਰਦਾਨੇ ਦੀ ਪੈਰੀਂ ਆਇ ਪਵੇ ਤੇ ਕਹਿਨ ਭਾਈ ਨਾਨਕ ਜੀ ਤਾਂ ਪਰਮ ਪੁਰਖ ਹੈ॥ ਤਾਂ ਫੇਰ ਮਰਦਾਨਾ ਉਠਕੇ ਸ੍ਰੀ ਗੁਰੂ ਜੀ ਕੇ ਘਰ ਕੌ ਗਇਆ ਜਦ ਬਾਬੇ ਕਾਲੂ ਦੇ ਵੇਹੜੇ ਵਿੱਚ ਜਾਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਮਾਤਾ ਉਠ ਕਰ ਮਰਦਾਨੇ ਦੇ ਗਲ ਚੰਬੜੀ ਅਤੇ ਲਗੀ ਬੈਰਾਗ ਕਰਨ ਤੇ ਆਖਿਓਸ ਮਰਦਾਨਾ ਕਿਥਾਊਂ ਨਾਨਕ ਦੀ ਖ਼ਬਰ ਹੋਵੇ ਤਾਂ ਦੱਸੇਂ ਇਤਨੇ ਚਿਰ ਨੂੰ ਸਾਰੇ ਪੜੋਸੀ ਇਕੱਠੇ ਹੋ ਗਏ ਤੇ ਲਗੇ ਨਾਨਕ ਜੀ ਦੀਆਂ ਖ਼ਬਰਾਂ ਪੁੱਛਣ ਮਰਦਾਨਾ ਕਿਥਾਊਂ ਨਾਨਕ ਜੀ ਦੀ ਸਾਰ ਦੇਹ ਤਾਂ ਮਰਦਾਨੇ ਕਹਿਆ ਭਾਈ ਮੈਂ ਤਾਂ ਸੁਲਤਾਨਪੁਰ ਦੇਖਿਆ ਆਹਾ ਪਰ ਵਤ ਖ਼ਬਰ ਕਾਈ ਨਾਂਹੀਂ ਤਾਂ ਮਰਦਾਨਾ ਇਕ ਘੜੀ ਬੈਠ ਕਰ ਤੁਰ ਵਗਿਆ ਸ੍ਰੀ ਗੁਰੂ ਜੀ ਦੀ ਮਾਤਾ ਮਨ ਵਿੱਚ ਵਿਚਾਰ ਕੀਤਾ ਜੋ ਮਰਦਾਨਾ ਛੇਤੀ ਉਠ ਵਗਿਆ ਹੈ ਸੋ ਖ਼ਾਲੀ ਨਾਹੀਂ ਤਾਂ ਮਾਤਾ ਤ੍ਰਿਪਤਾ ਕੁਛ ਕਪੜੇ ਅਤੇ ਮਿਠਿਆਈ ਲੈਕੇ ਮਰਦਾਨੇ ਦੇ ਪਿੱਛੇ ਪਿੱਛੇ ਹੋ ਚਲੀ ਜਾਂ ਮਰਦਾਨੇ ਨੂੰ ਜਾਇ ਮਿਲੀ ਤਾਂ ਮਾਤਾ ਨੇ ਆਖਿਆ ਮਰਦਾਨਾ ਮੈਨੂੰ ਨਾਨਕ ਮਿਲਾਉ ਪਰ ਮਰਦਾਨਾ ਚੁੱਪ ਕਰ ਰਹਿਆ ਅਤੇ ਓਥੋਂ ਚਲਦੇ ਚਲਦੇ ਜਾਂ ਕੋਹਾਂ ਦੋਹ ਉੱਪਰ ਗਏ ਤਾਂ ਅੱਗੇ ਸ੍ਰੀ ਗੁਰੂ ਜੀ ਬੈਠੇ ਹੈਨ ਪਰ ਬਾਬੇ ਨਾਨਕ ਜੀ ਦੇਖਿਆ ਜੋ ਮਾਤਾ ਚਲੀ ਆਉਂਦੀ ਹੈ ਤਾਂ ਅੱਗੋਂ ਉੱਠਕੇ ਮਾਤਾ ਦੀ ਚਰਨੀਂ ਆਇ ਪਇਆ ਤਾਂ ਮਾਤਾ ਨੇ ਸ੍ਰੀ ਗੁਰੂ

ਜੀ ਨੂੰ ਗਲ ਨਾਲ ਲਾਇਆ ਤੇ ਲਗੀ ਬੈਰਾਗ ਕਰਨ ਅਤੇ ਮੱਥਾ ਚੁੰਮਿਆ ਅਤੇ ਆਖਿਆਸੁ ਹਉਂ ਵਾਰੀ ਬੇਟਾ ਤੁਧ ਵਿਟਹੁ ਹਉਂ ਵਾਰੀ ਤੇਰੇ ਦਰਸਨ ਵਿਟਹੁ ਵਾਰੀ ਤੇਰੇ ਨਾਮ ਵਿਟਹੁ ਵਾਰੀ ਜਿੱਦੇ ਤੂੰ ਫਿਰਦਾ ਆਇਆ ਹੈਂ ਉਸ ਥਾਉ ਉਤੋਂ ਹਉਂ ਵਾਰੀ ਬੇਟਾ ਤੁਧ ਮੈਨੂੰ ਨਿਹਾਲ ਕੀਤਾ ਹੈ ਜੋ ਆਪਨਾ ਮੁਖ ਮੇਰੇ ਤਾਈਂ ਦਿਖਲਾਯਾ ਹੈ ਤਬ ਸ੍ਰੀ ਬਾਬਾ ਜੀ ਮਾਤਾ ਦੇ ਹੇਤ ਕਰਕੇ ਗਦ ਗਦ ਹੋਇ ਗਇਆ ਤਾਂ ਸ੍ਰੀ ਗੁਰੂ ਜੀ ਲਗੇ ਬੈਰਾਗ ਕਰਨ ਬੈਰਾਗ ਕਰਕੇ ਸ੍ਰੀ ਗੁਰੂ ਜੀ ਹੱਸ ਪਏ ਤਾਂ ਮਰਦਾਨੇ ਨੂੰ ਆਖਿਆ ਰਬਾਬ ਵਜਾਇ ਤਾਂ ਮਰਦਾਨੇ ਨੇ ਰਬਾਬ ਵਜਾਇਆ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ ॥ ਰਾਗ ਵਡਹੰਸ ਮਹੱਲਾ ੧ ॥ ਅਮਲੀ ਅਮਲ

ਨ ਅੰਬੜੈ ਮੱਛੀ ਨੀਰ ਨ ਹੋਇ॥ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭ ਕੋਇ॥੧॥ ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੈ ਨਾਵੈ ॥ ੧ ॥ ਰਹਾਉ ॥ ਸਾਹਿਬ ਸੁਫਲਿਓ ਰੁਖੜਾ ਅੰਮ੍ਰਿਤ ਤਾ ਕਾ ਨਾਉ॥ਜਿਨਿ ਪੀਆ ਸੇ ਤ੍ਰਿਪਤਿ ਭਏ ਹਉ ਤਿਨ ਬਲਿਹਾਰੈ ਜਾਉ॥੨॥ਮੈਕੀ ਨਦਰਿ ਨ ਆਵਈ ਵਸਹਿ ਹਭੀਆ ਨਾਲ॥ਤ੍ਰਿਖਾ ਤ੍ਰਿਹਾਯਾ ਕਿਉ ਲਹੈ ਜਾਂ ਸਰਿ ਭੀਤਰ ਪਾਲ॥੩॥ਨਾਨਕ ਤੇਰਾ ਬਾਣੀਆ ਤੂੰ ਸਾਹਿਬ ਮੇਰੀ ਰਾਸ ॥ਮਨ ਤੇ ਧੋਖਾ ਤਾਂ ਲਹੈ ਜਾਂ ਸਿਫ਼ਤ ਕਰੀ ਅਰਦਾਸ॥੪॥

ਤਾਂ ਮਾਤਾ ਨੇ ਕਪੜੇ ਮਿਠਿਆਈ ਅੱਗੇ ਰੱਖੇ ਅਤੇ ਮੂਹੋਂ ਆਖਿਓਸ ਬੱਚਾ ਤੂੰ ਖਾਹ ਤਾਂ ਸ੍ਰੀ ਬਾਬੇ ਜੀ ਕਹਿਆ ਮਾਤਾ ਜੀ ਮੈਂ ਰੱਜਿਆ ਹਾਂ ਤਾਂ ਮਾਤਾ ਕਹਿਆ ਬੇਟਾ ਤੂੰ ਕਿਤ ਖਾਧੇ ਰੱਜਿਆ ਹੈਂ ਤਾਂ ਸ੍ਰੀ ਗੁਰੂ ਜੀ ਫੇਰ ਇਕ ਸ਼ਬਦ ਆਖਿਆ॥ਸਿਰੀਰਾਗ ਮਹੱਲਾ ੧ ॥ ਸਭਿ ਰਸ ਮਿੱਠੇ ਮੰਨਿਐ ਸੁਣਿਐ ਸਾਲੋਣੇ ॥ਖਟ ਤੁਰਸੀ ਮੁਖ ਬੋਲਣਾ ਮਾਰਣ ਨਾਦਿ ਕੀਏ॥ਛੱਤੀਅੰਮ੍ਰਿਤ ਭਾਉ ਏਕ ਜਾ ਕਉ ਨਦਰਿ ਕਰੇਇ॥੧॥ਬਾਬਾ ਹੋਰ ਖਾਣਾ ਖੁਸੀ ਖੁਆਰ॥ਜਿਤ ਖਾਧੈ ਤਨ ਪੀੜੀਐ ਮਨ ਮੈ ਚਲੈ ਵਿਕਾਰ ॥੧॥ਰਹਾਉ॥ ਤਾਂ ਫੇਰ ਮਾਤਾ ਕਹਿਆ ਏਹ ਖਿਲਕਾ ਗਲੋਂ ਉਤਾਰਕੇ ਨਵੇਂ ਕਪੜੇ ਪਹਿਰ ਤਾਂ ਬਾਬੇ ਜੀ ਦੂਜੀ ਪਉੜੀ ਆਖੀ ॥ ਪੈਨਣ ਰਤਾ ਮਨ ਰਤਾ ਸੁਪੇਦੀ ਸਤਿ ਦਾਨ ॥ ਨੀਲੀ ਸਾਹੀ ਕਦਾਕਰਣੀ ਪੈਨਣ ਪਹਿਰ ਧਿਆਨ॥ਕਮਰ ਬੰਧ ਸੰਤੋਖ ਕਾਧਨ ਜੋਬਨ ਤੇਰਾ ਨਾਮ ॥੨॥ਮਾਤਾ ਹੋਰ ਪੈਨਣ ਖੁਸੀ ਖੁਵਾਰ ॥ ਜਿਤ ਪੈਧੇ ਤਨ ਪੀੜੀਐ ਮਨ ਮਹਿ ਚਲੈ ਬਿਕਾਰ ॥ ੧ ॥ ਰਹਾਉ ॥ ਤਾਂ ਮਹਿਤੇ ਕਾਲੂ ਨੂੰ ਖ਼ਬਰ ਹੋਈ ਭਈ ਨਾਨਕ ਜੀ ਆਏ ਹੈਨ ਤਾਂ ਕਾਲੂ ਆਪਣੇ ਘਰੋਂ ਚਲਿਆ ਪਰ ਘੋੜੇ ਉੱਪਰ ਚੜ੍ਹ ਕਰ ਗਇਆ ਤਾਂ ਅੱਗੋਂ ਸ੍ਰੀ ਗੁਰੂ ਨਾਨਕ ਜੀ ਉਠਕਰ ਪਿਤਾ ਦੇ ਚਰਨਾਂ ਉਪਰ ਮੱਥਾ ਟੇਕਿਆ ਤਾਂ ਕਾਲੂ ਨੇ ਗੁਰੂ ਨਾਨਕ ਜੀ ਨੂੰ ਗਲ ਵਿੱਚ ਲੈਕੇ ਚੁੰਮਿਆ ਤੇ ਬੈਰਾਗ ਕਰਨ ਲਗਾ ਤੇ ਆਖਿਆਸ ਨਾਨਕ ਤੂੰ ਘੋੜੇ ਉੱਪਰ ਚੜ੍ਹ ਕਰ ਘਰ ਕਉ ਚੱਲ ਤਾਂ ਸ੍ਰੀ ਗੁਰੂ ਜੀ ਕਹਿਆ ਪਿਤਾ ਜੀ ਏਹ ਘੋੜਾ ਮੇਰੇ ਕਿਸੇ ਕੰਮ ਨਾਹੀਂ ਤਬ ਸੀ ਗੁਰੂ ਜੀ ਤੀਜੀ ਪਉੜੀ ਆਖੀ॥ ਘੋੜੇ ਪਾਖਰ ਸੋਇਨੇ ਸਾਖਤ ਬੂਝਨ ਤੇਰੀ ਵਾਟ॥ ਤ੍ਰੇਗਸ਼ ਤੀਰ ਕਮਾਨ ਸਾਂਗ ਤੇਗ ਬੰਧ ਗੁਣ ਧਾਤ ॥ ਵਾਜੇ ਨੇਜੇ ਪਤਿ ਸਿਉ

ਪ੍ਰਗਟਿ ਕਰਮ ਤੇਰਾ ਮੇਰੀ ਜਾਤਿ ॥ ੩ ॥ ਬਾਬਾ ਹੋਰ ਚੜ੍ਹਨਾ ਖੁਸ਼ੀ ਖੁਆਰ॥ ਜਿਤ ਚੜ੍ਹਿਐ ਤਨ ਪੀੜੀਐ ਮਨ ਮਹਿ ਚਲਹਿ ਬਿਕਾਰ ॥ ੧ ॥ ਰਹਾਉ ਤਾਂ ਫੇਰ ਕਾਲੂ ਨੇ ਕਹਿਆ ਚੱਲ ਨਾਨਕ ਮੈਂ ਨਵੇਂ ਘਰ ਬਨਾਏ ਹੈਨ ਓਸ ਦੇ ਵਿੱਚ ਰਹੁ ਅਤੇ ਸਭ ਤੇਰਾ ਪਰਵਾਰ ਹੈ ਓਨਾਂ ਨੂੰ ਮਿਲ ਕਰ ਖ਼ੁਸ਼ੀ ਕਰੋ ਕਿਉਂ ਜੋ ਤੂੰ ਚਿਰ ਪਿੱਛੋਂ ਆਯਾ ਹੈਂ ਜਦ ਤੇਰੀ ਖ਼ੁਸ਼ੀ ਆਵੇ ਤਾਂ ਫਿਰ ਚਲਿਆ ਜਾਵੀਂ ਤਾਂ ਫੇਰ ਸ਼੍ਰੀ ਗੁਰੂ ਜੀ ਚਉਥੀ ਪਉੜੀ ਆਖੀ ॥ ਘਰ ਮੰਦਰਿ ਖ਼ੁਸ਼ੀ ਨਾਮ ਕੀ ਨਦਰਿ ਤੇਰੀ ਪਰਵਾਣ ॥ ਹੁਕਮ ਸੋਈ ਤੁਧ ਭਾਵਸੀ ਹੋਰ ਆਖਣ ਬਹੁਤ ਅਪਾਰ ॥ ਨਾਨਕ ਸਚਾ ਪਾਤਿਸਾਹ ਪੂਛ ਨ ਕਰੈ ਬੀਚਾਰ ॥ ੪ ॥ ਬਾਬਾ ਹੋਰ ਸਵਣਾ ਖੁਸੀ ਖੁਆਰ ॥ ਜਿਤ ਸੁਤਿਆਂ ਤਨ ਪੀੜੀਐ ਮਨਿ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਤਾਂ ਫੇਰ ਕਾਲੂ ਨੇ ਕਹਿਆ ਬੇਟਾ ਤੇਹਾ ਜੀਉ ਕਿਸ ਗੱਲ ਥੀਂ ਖੱਟਾ ਹੂਆ ਹੈ ਤੂੰ ਮੈਨੂੰ ਦੱਸ ਜੇ ਕਹੇਂ ਤਾਂ ਮੈਂ ਤੇਰਾ ਹੋਰ ਵੀਆਹ ਕਰਾਇ ਦੇਵਾਂ ਬਹੁਤ ਅੱਛੀ ਜੰਵ ਚੜ੍ਹਾਇ ਕਰ ਅਡੰਬਰ ਨਾਲ ਵਿਵਾਹ ਕਰਵਾ ਦੇਵਾਂ ਤਾਂ ਸ੍ਰੀ ਗੁਰੂ ਬਾਬੇ ਜੀ ਸ਼ਬਦ ਆਖਿਆ ਰਾਗ ਸੂਹੀ ਮਹਲਾ ੧ ਛੰਦ ॥ ਜਿਨ ਕੀਆ ਤਿਨ ਦੇਖਿਆ ਜਗ ਧੰਧੜੇ ਲਾਇਆ ॥ ਦਾਨ ਤੇਰੈ ਘਟਿ ਚਾਨਣਾ ਮੁਖ ਚੰਦ ਦੀਪਾਇਆ ॥ ਚੰਦੋ ਦੀਪਾਇਆ ਦਾਨ ਹਰਿ ਕੈ ਦੁਖ ਅੰਧੇਰਾ ਮਿਟ ਗਇਆ ॥ ਗੁਣ ਜੰਵ ਲਾੜੇ ਨਾਲ ਸੋਹੈ ਪਰਖ ਮੋਹਣੀ ਵਰ ਲਇਆ ॥ ਵੀਵਾਹ ਹੋਆ ਸੋਭ ਸੇਤੀ ਪੰਚ ਸਬਦੀ ਗਾਇਆ ॥ ਜਿਨ ਕੀਆ ਤਿਨ ਦੇਖਿਆ ਜਗਾ ਧੰਧੜੇ ਲਾਇਆ ॥ ੧ ॥ ਹਉ ਬਲਿਹਾਰੀ ਸਾਜਣਾਂ ਮੀਤਾ ਅਉਰੀਤਾ ॥ ਜਿਨਾ ਸੇਤੀ ਮਨ ਰਤਿਆ ਚਿਤ ਲਾਇਅੜਾ ਲੀਤਾ ॥ ਚਿਤ ਲਾਇ ਲੀਤਾ ਜਿਨਾਂ ਸੇਤੀ ਸੋ ਸਜਣ ਕਿਉਂ ਵੀਸਰਹਿ ॥ ਜਿਨਾ ਨਜਰਿ ਆਇਆ ਹੋਇ ਰਲੀਆ ਜੀਉ ਸੇਤੀ ਗਹਿ ਮਿਲੈ ॥ ਸਭ ਗੁਣ ਅਵਗੁਣ ਨਾਹੀਂ ਕੋਇ ਹੋਇ ਨੀਤਾ ਰੀਤਾ ॥ ਹਉ ਬਲਿਹਾਰੀ ਸਾਜਣਾ ਸਤਿ ਗੁਰ ਕੇ ਮੀਤਾ ॥ ਤਬ ਸ੍ਰੀ ਬਾਬੇ ਹੋਰ ਸ਼ਲੋਕ ਉਚਾਰਿਆ

ਸ਼ਲੋਕ ਮਹਲਾ ੧ ॥ ਸੂਹੀਏ ਨਿਮਾਣੀਏ ਸੋ ਸਹੁ ਸਦਾ ਸਮਾਲਿ ॥ ਨਾਨਕ ਜਨਮ ਸਵਾਰਹਿ ਆਪਣਾ ਕੁਲ ਭੀ ਛੁਟੀ ਨਾਲਿ ॥ ੧ ॥ ਗੁਣਾਂ ਕਾ ਹੋਵੈ ਵਾਸਲਾ ਕਢਿ ਵਾਸ ਲਈਜੈ ॥ ਜੇ ਗੁਣ ਹੋਵੈ ਸਾਜਣਾ ਮਿਲਿ ਸਾਂਝ ਕਰੀਜੈ ॥ ਸਾਂਝ ਕਰੀਜੈ ਗੁਣਾ ਕੇਰੀ ਛੋਡ ਅਵਗੁਣਿ ਚਲੀਐ ॥ ਪਹਿਰੈ ਪਟੰਬਰ ਕਰ ਅਡੰਬਰਿ ਆਪਣਾ ਪਿੜ ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤ ਪੀਜੈ ॥ ਗੁਣਾਂ ਕਾ ਹੋਵੈ ਵਾਸਲਾ ਕਢ ਵਾਸ ਲਈਜੈ ॥ ੩ ॥ ਆਪ ਕਰੈ ਕਿਸ ਆਖੀਐ ਹੋਰ ਕਰੈ ਨ ਕੋਈ ॥ ਆਖਣ ਕਿਸ ਪਹਿ ਜਾਈਐ ਜੇ ਭੁਲੜਾ ਹੋਈ ॥ ਜੇ ਹੋਇ ਭੂਲਾ ਜਾਇ ਕਹੀਐ ਆਪ ਕਰਤਾ ਕਿਉਂ ਭੁਲੈ ॥ ਅਣਮੰਗਿਆ ਅਣਪੁਛਿਆ ਦਾਨ ਹਰਿ ਕਾ ਇਉ ਮਿਲੈ ॥ ਦਾਨ ਦੇਹੁ ਦਾਤਾ ਜਗ ਬਿਧਾਤਾ ਨਾਨਕਾ ਸਚ ਸੋਈ ॥ ਆਪਿ ਕਰੈ ਕਿਸ ਆਖੀਐ ਹੋਰ ਕਰੈ ਨ ਕੋਈ ॥ ੪ ॥ ੧ ॥ ਤਾਂ ਗੁਰੂ ਨਾਨਕ ਆਖਿਆ ਹੇ ਪਿਤਾ ਜੀ ਓਹ ਜੋ ਬਿਧਾਤਾ ਪੁਰਖ ਹੈ ਸੋ ਕਦਾਚਿਤ ਨਹੀਂ ਭੁੱਲਣ ਵਾਲਾ ਨਾ ਓਹ ਕਿਸੇ ਪਰ ਖ਼ਫ਼ਾ ਹੋਤਾ

ਹੈਂ ਤੇ ਜੋ ਉਸ ਸੰਜੋਗ ਕੀਤਾ ਹੈ ਸੋ ਭਲਾ ਕੀਤਾ ਹੈ ਤਾਂ ਮਾਤਾ ਨੇ ਆਖਿਆ ਚਲ ਬੇਟਾ ਅਵਾਈਆਂ ਛੋਡ ਫੇਰ ਕਿਆ ਸੰਜੋਗ ਬਣੇਗਾ ਜਿਤ ਫੇਰ ਮਿਲੇਂਗੇ ਤਾਂ ਸ੍ਰੀ ਗੁਰੂ ਜੀ ਇੱਕ ਸਬਦ ਕਹਿਆ ਰਾਗ ਮਾਰੂ ਵਿੱਚ ਮਹਲਾ ੧ ॥ ਪਿਛਹੁ ਰਾਤੀ ਸਦੜਾ ਨਾਮ ਖਸਮ ਕਾ ਲੇਹੁ ॥ ਖੇਮਾ ਛਤ੍ਰ ਸਰਾਇਚੇ ਦਿਸਣ ਰਥ ਪੀੜੇ ॥ ਜਿਨ ਤੇਰਾ ਨਾਮ ਧਿਆਇਆ ਤਿਨ ਕਉ ਸਦ ਮਿਲੇਹੁ ॥ ੧ ॥ ਬਾਬਾ ਮੈਂ ਕਰਮ ਹੀਣ ਕੂੜਿਆਰ ॥ ਨਾਮ ਨ ਪਾਇਆ ਤੇਰਾ ਅੰਧਾ ਭਰਮ ਭੂਲਾ ਮਨ ਮੇਰਾ॥ ਰਹਾਉ॥ ਸਾਦ ਕੀਤੇ ਦੁਖ ਪਰਫੜੇ ਪੂਰਬ ਲਿਖੇ ਮਾਇ॥ ਸੁਖ ਥੋੜੇ ਦੁਖ ਅਗਲੇ ਦੁਖੇ ਦੁਖ ਵਿਹਾਇ ॥ ੨ ॥ ਵਿਛੁੜਿਆਂ ਕਾ ਕਿਆ ਵਿਛੜੈ ਮਿਲਿਆਂ ਕਾ ਕਿਆ ਮੇਲ ॥ ਸਾਹਿਬ ਸੋ ਸਾਲਾਹੀਐ ਜਿਨ ਕਰ ਦੇਖਿਆ ਖੇਲ॥ ੩ ॥ ਸੰਜੋਗੀ ਮੇਲਾ ਵੜਾ ਤਿਨ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੜੇ ਨਾਨਕ ਭੀ ਸੰਜੋਗ॥ ੪ ॥੪॥

ਤਾਂ ਬਾਬੇ ਜੀ ਆਖਿਆ ਮਾਤਾ ਜੀ ਅਸੀ ਫੇਰ ਆਂਵਾਂਗੇ ਪਰ ਹੁਣ ਤੁਸੀ ਆਗਯਾ ਦੇਵੋ॥ ਮਾਤਾ ਜੀ ਹੁਣ ਸਾਡਾ ਮਨ ਉਦਾਸ ਹੈ ਅਸੀ ਫੇਰ ਹੁਣੇ ਹੀ ਥੋੜਿਆਂ ਦਿਨਾਂ ਨੂੰ ਆਇ ਮਿਲਾਂਗੇ ਤਾਂ ਮਾਤਾ ਨੇ ਕਹਾ ਪੁੱਤ੍ਰ ਹੁਣ ਤੂੰ ਵਡੀ ਉਦਾਸੀ ਕਰਕੇ ਆਯਾ ਹੈਂ ਤਾਂ ਹੁਣ ਤੂੰ ਇਕ ਵਾਰ ਘਰ ਚੱਲ ਜੇ ਤੂੰ ਘਰ ਨਾ ਜਾਵੇਂ ਤਾਂ ਬੇਟਾ ਮੇਰੇ ਮਨ ਸੰਤੋਖ ਕਿਸਤਰਾ ਆਵੇ ਅਤੇ ਪੁੱਤ੍ਰ ਮੈਂ ਤਾਂ ਤੇਰੀ ਸੂਰਤ ਦੇਖ ਕਰ ਨਿਹਾਲ ਹੋਈ ਹਾਂ ਅਤੇ ਪੁਤ੍ਰ ਜਾਂ ਤੂੰ ਜਾਵਣ ਦਾ ਨਾਮ ਲੈਂਦਾ ਹੈਂ ਤਾਂ ਮੇਰਾ ਸੰਤੋਖ ਜਿਤਨਾ ਹੈ ਸਭ ਹੀ ਉਡ ਜਾਂਦਾ ਹੈ ਅਤੇ ਜੇ ਕਰ ਬੇਟਾ ਤੂੰ ਸਾਡੇ ਨੇਤ੍ਰਾਂ ਅੱਗੇਂ ਰਹੇਂ ਤਾਂ ਅਸੀ ਸ੍ਰੀਚੰਦ ਹੋਰਾਂ ਨੂੰ ਵੀ ਇੱਥੇ ਹੀ ਮੰਗਵਾਇ ਲੈਂਦੇ ਆਹੇ ਤਾਂ ਓਹ ਭੀ ਇਥਾਂਈ ਰਹਿਣ ਅਤੇ ਪੁੱਤ੍ਰ ਤੂੰ ਭੀ ਅਸਾਡਾ ਕਹਿਆ ਮੰਨੇਂ ਤਾਂ ਮਨ ਨੂੰ ਸੰਤੋਖ ਆਂਵਦਾ ਹੈ ਅਤੇ ਪੁੱਤ੍ਰ ਜੋ ਤੁਧ ਆਖਿਆ ਹੈ ਕਿ ਮਨ ਨੂੰ ਸ਼ਾਂਤ ਕਰ ਅਤੇ ਮੈਂ ਆਵਾਂਗਾ ਸੋ ਪੁੱਤ੍ਰ ਜਿਸਦਿਨ ਤੂੰ ਮੇਰੇ ਘਰ ਜਨਮ ਲੀਤਾ ਹੈਸੀ ਤਾਂ ਹਰਿਦਾਸ ਪੰਡਤ ਨੇ ਕਹਿਆ ਸੀ ਕਿ ਹੇ ਤ੍ਰਿਪਤਾ ਜੋ ਪੀਰ ਪੈਗੰਬਰ ਔਰ ਜੋਗੀ ਜੰਗਮ ਸੰਨਿਆਸੀ ਜੋ ਜੋ ਵਲੀ ਹੈ ਸਭ ਨੂੰ ਏਹ ਨਿਵਾਵੇਗਾ ਐਸਾ ਇਸਦਾ ਪ੍ਰਤਾਪ ਹੋਵੇਗਾ ਜੋ ਸੰਪੂਰਨ ਦੇਵਤਾ ਇਸਨੂੰ ਨਮਸਕਾਰ ਕਰਨਗੇ ਸੋ ਪੁੱਤ੍ਰ ਮੇਰਾ ਤਾਂ ਆਤਮਾ ਵੀ ਅਜੇ ਠੰਢਾ ਨਹੀਂ ਹੂਆ ਅਤੇ ਨਾ ਮੇਰੀ ਰੱਜਕੇ ਕੋਈ ਮੁਰਾਦ ਹੀ ਪੂਰੀ ਹੋਈ ਸੋ ਤੇਰੇ ਪੁੱਤ੍ਰਾਂ ਕੋ ਆਪਨੇ ਪਾਸ ਮੈਂ ਰੱਖਿਆ ਹੈ ਪੁੱਤ੍ਰ ਅੱਗੇ ਤੂੰ ਜਾਣ ਜਿਵੇਂ ਤੇਰੀ ਰਜ਼ਾਇ ਜਾਂ ਏਹ ਬਾਤਾਂ ਕਰਦੇ ਹੀ ਆਹੇ ਤਾਂ ਸ੍ਰੀਗੁਰੂ ਜੀ ਕਾ ਸਭ ਕੁਟੰਬ ਆਇ ਗਿਆ ਤੇ ਨਾਲੇ ਚਾਚਾ ਲਾਲੂ ਭੀ ਆਯਾ ਤਾਂ ਗੁਰੂ ਜੀ ਉਠਕਰ ਚਾਚੇ ਲਾਲੂ ਦੇ ਚਰਨਾਂ ਪਰ ਨਮਸਕਾਰ ਕੀਤੀ ਤਾਂ ਲਾਲੂ ਬਹੁਤ ਸਿਆਣਾ ਸੀ ਅਤੇ ਉਸ ਨੂੰ ਸ੍ਰੀ ਗੁਰੂ ਨਾਨਕ ਜੀ ਉੱਪਰ ਬੜਾ ਭਰੋਸਾ ਸੀ ਉਸਨੇ ਬੈਠਕਰ ਕਹਿਆ ਹੇ ਨਾਨਕ ਜੀ ਬੜੀ ਮੇਹਰਬਾਨੀ ਕੀਤੀ ਹੈ ਜੋ ਅਸਾਂ ਜੇਹਾਂ ਪਾਪੀਆਂ ਨੂੰ ਦਰਸ਼ਨ ਦਿੱਤਾ ਹੈ ਤੇ ਨਿਹਾਲ ਕੀਤਾ ਹਈ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਚਾਚਾ ਜੀ ਤੁਸਾਂ ਨੂੰ ਕਰਤਾਰ ਚਿੱਤ ਆਵੇ ਅਤੇ ਅਸਾਡੇ ਉੱਪਰ ਖ਼ੁਸ਼ੀ ਰੱਖਣੀ ਜੀ ਅਤੇ ਅਸਾਡਾ ਮਨ ਉਦਾਸ ਹੈ ਅਸੀਂ ਹੁਣ ਇਸ ਗਿਰਦਨਿਵਾਹੀ ਦਾ ਸੈਲ

ਕਰਾਂਗੇ ਤਾਂ ਫੇਰ ਤੁਸਾਡੇ ਪਾਸ ਆਵਾਂਗੇ ਸਭ ਪਰਵਾਰ ਨੂੰ ਸ੍ਰੀ ਗੁਰੂ ਜੀ ਮਿਲੇ ਤੇ ਸਰਬੱਤ ਪਰ ਖ਼ੁਸ਼ੀ ਕੀਤੀ ਅਤੇ ਮਾਤਾ ਦੇ ਚਰਨਾਂ ਪਰ ਨਮਸਕਾਰ ਕੀਤੀ ਔਰ ਮਹਿਤੇ ਕਾਲੂ ਤਾਈਂ ਬਾਰੰਬਾਰ ਨਮਸਕਾਰ ਕੀਤਾ ਅਤੇ ਮੂੰਹੋਂ ਆਖਿਆ ਹੇ ਪਿਤਾ ਜੀ ਅਸੀ ਹੁਣ ਤੁਸਾਡੇ ਪਾਸ ਰਹਾਂਗੇ ਥੋੜ੍ਹੇ ਹੀ ਦਿਨਾਂ ਤੀਕ ਆਵਾਂਗੇ ਏਹ ਬਾਤ ਕਹਿਕਰ ਸ੍ਰੀ ਗੁਰੂ ਬਾਬਾ ਜੀ ਸਰਬੱਤ ਕੋ ਧੀਰਜ ਦੇਕਰ ਵਿਦਿਆ ਕੀਤਾ ਅਤੇ ਓਥੋਂ ਚਲਦੇ ਰਹੇ ॥

## ਸਾਖੀ ਸ੍ਰੀ ਗੁਰੂ ਜੀ ਰਾਵੀ ਗਏ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਜੀ ਜਿੱਧਰ ਜਾਸਨ ਓਥੇ ਹੀ ਜੀਵਾਂ ਦਾ ਉਧਾਰ ਕਰਨ ਅਤੇ ਜੋ ਕੋਈ ਸ੍ਰੀ ਗੁਰੂ ਜੀ ਦਾ ਦਰਸ਼ਨ ਵੀ ਕਰ ਜਾਵੇ ਤਾਂ ਅਨੇਕ ਜਨਮਾਂ ਦੇ ਪਾਪਾਂ ਦਾ ਨਸ਼ਟ ਹੋ ਜਾਵੇ ਤਾਂ ਸ੍ਰੀ ਗੁਰੂ ਨਾਨਕ ਜੀ ਕੀ ਸੁਗੰਧਤਾ ਬਾਵਨ ਚੰਦਨ ਦੀ ਨਿਆਈਂ ਜੈਸੇ ਸ੍ਰੀ ਗੁਰੂ ਜੀ ਬਾਵਨਚੰਦਨ, ਹੈ ਜੋ ਕਿ ਜਿਸਕੇ ਬਿਰਛ ਕੋ ਵਾਯੂ ਸਪਰਸ਼ ਕਰਕੇ ਫੇਰ ਔਰ ਬਿਰਛਾਂ ਕੋ ਛੋਹਕੇ ਚੰਦਨ ਰੂਪ ਕਰ ਦੇਤੀ ਹੈ ਤੈਸੇ ਹੀ ਸ੍ਰੀ ਗੁਰੂ ਜੀ ਕਾ ਨਾਮ ਸੁਣਨ ਕਰਕੇ ਜਾਂ ਦਰਸ਼ਨ ਕਰਨ ਕਰਕੇ ਸੰਪੂਰਨ ਜੀਵਾਂ ਦੇ ਪਾਪ ਨਸ਼ਟ ਹੋ ਜਾਂਦੇ ਹੈਂ ਤੋ ਸ਼ਾਂਤਿ ਰੂਪ ਹੋ ਜਾਤੇ ਹੈਂ ਸੋ ਦੀਨ ਦਇਆਲ ਗੁਰੂ ਜੀ ਜਾਂਦੇ ਜਾਂਦੇ ਇੱਕ ਗਾਉਂ ਦੇ ਪਾਸ ਜਾਇ ਬੈਠੇ ਤਾਂ ਇੱਕ ਜ਼ਿਮੀਂਦਾਰ ਰੋਜ਼ ਰਾਵੀ ਦੇ ਵਿੱਚ ਨ੍ਹਾਵਣੇ ਕਉ ਜਾਂਦਾ ਹੁੰਦਾ ਸੀ ਉਸ ਦਿਨ ਜੋ ਓਹ ਜ਼ਿਮੀਂਦਾਰ ਨ੍ਹਾਵਣੇ ਕਉ ਜਾਤਾ ਸੀ ਤਾਂ ਅੱਗੇ ਗੁਰੂ ਜੀ ਬੈਠੇ ਹੈਨ ਔਰ ਮਰਦਾਨਾ ਸ਼ਬਦ ਪੜ੍ਹ ਰਹਿਆ ਸੀ ਤੇ ਓਹ ਸ਼ਬਦ ਸੁਣਕਰ ਪਾਸ ਆਯਾ ਤੇ ਆਇਕਰ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਇੱਕ ਘੜੀਕ ਬੈਠਕਰ ਓਹ ਜ਼ਿਮੀਂਦਾਰ ਰਾਵੀ ਮੇਂ ਨ੍ਹਾਇਕਰ ਆਪਨੇ ਘਰ ਕੋ ਆਯਾ ਤੇ ਆਪਨੀ ਘਰਵਾਲੀ ਕੋ ਕਹਾ ਹੇ ਪਰਮੇਸ਼ਰ ਦੀ ਪਿਆਰੀ ਤਿੰਨ ਸਾਧ ਬੈਠੇ ਹੈਨ ਉਨਾਂ ਦੇ ਵਾਸਤੇ ਕੁਛ ਪ੍ਰਸਾਦ ਤਯਾਰ ਕਰ ਦੇਵੇਂ ਤਾਂ ਉਨਕੋ ਦੇ ਆਵਾਂ ਅਤੇ ਮੈਂ ਜੋ ਆਪ ਰਸੋਈ ਪਾਵਾਂਗਾ ਤਾਂ ਉਨਾਂ ਕੋ ਖੁਵਾਇਕਰ ਖਾਵਾਂਗਾ ਤਾਂ ਉਸਦੀ ਔਰਤ ਨੇ ਬਡੇ ਪ੍ਰੇਮ ਦੇ ਨਾਲ ਪ੍ਰਸਾਦਿ ਤਿਆਰ ਕਰਕੇ ਆਪਨੇ ਪਤੀ ਕਉ ਕਹਿਆ ਹੇ ਪਰਮੇਸ਼ਰ ਦੇ ਪਿਆਰੇ ਪ੍ਰਸਾਦਿ ਤਿਆਰ ਹੈ ਤਾਂ ਉਹ ਜ਼ਿਮੀਂਦਾਰ ਪ੍ਰਸਾਦਿ ਲੈ ਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਲੈ ਗਿਆ ਅੱਗੇ ਰੱਖ ਕਰ ਬੈਠ ਗਿਆ ਤੇ ਹੱਥ ਜੋੜ ਕਰ ਕਹਿਆ ਹੇ ਨਾਥ ਜੀ ਏਹ ਅਚਵੀਏ ਜੀ ਤਾਂ ਗੁਰੂ ਜੀ ਮਹਾਰਾਜ ਸਰਬ ਘਟਾਂ ਕੀ ਜਾਣਨਹਾਰੇ ਉਸਕਾ ਪ੍ਰੇਮ ਦੇਖਕਰ ਉਸ ਪ੍ਰਸਾਦਿ ਕੋ ਦੇਖਕਰ ਮੇਰੇ ਤਾਈਂ ਕਹਿਆ ਬਾਲਾ ਇਸ ਪਰਸਾਦ ਸੇ ਚਉਥਾ ਹਿੱਸਾ ਤੋ ਮਰਦਾਨੇ ਕਉ ਦੇ ਦੇਵੋ ਅਤੇ ਬਾਕੀ ਪਰਸਾਦਿ ਕਉ ਸਬ ਸੇ ਬਾਂਟ ਦੇਓ ਤਾਂ ਤੇ ਗੁਰੂ ਜੀ ਕਾ ਹੁਕਮ ਮੰਨਕਰ ਉਸ ਪਰਸਾਦਿ ਕੋ ਬਾਂਟ ਦੀਆ ਉਸ ਜ਼ਿਮੀਂਦਾਰ ਕਉ ਭੀ ਦੀਆ ਪਰ ਹੇ ਗੁਰੂ ਜੀ ਓਹ ਪਰਸਾਦਿ ਵੰਡਦਿਆਂ ਕੋ ਦੋਦੇ ਕੀ ਇਸਤ੍ਰੀ ਦੇਖ ਗਈ ਸੀ ਤਾਂ ਉਸਕੋ ਖ਼ੁਸ਼ੀ ਕਰਕੇ ਗੁਰੂ ਜੀ ਅੱਗੇ ਜਾਇ ਬੈਠੇ ॥

---

## ਸਾਖੀ ਦੋਦੇ ਨਾਲ ਹੋਈ ਰਾਵੀ ਦੇ ਕਿਨਾਰੇ ਕੀਤੀ ਹੈ ਅਤੇ ਨਾਲੇ ਓਥੇ ਕਰੋੜੀ ਮਿਲਿਆ

ਤਾਂ ਇਕ ਦਿਨ ਦੀ ਬਾਤ ਹੈ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਮਰਦਾਨਾ ਚਲੋ ਧੁਵਾਨੂੰ ਰਾਵੀ ਦੀ ਸੈਲ ਕਰਵਾਇ ਲਿਆਵੀਏ ਤਾਂ ਮੈਂ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਜਿਧਰ ਆਪ ਦੀ ਰਜ਼ਾਇ ਹੈ ਉਧਰ ਹੀ ਚਲੀਏ ਜੀ ਤਾਂ ਸ੍ਰੀ ਗੁਰੂ ਜੀ ਰਾਵੀ ਦੇ ਕਿਨਾਰੇ ਪਰ ਜਾਇ ਬੈਠੇ ਤਾਂ ਮਰਦਾਨਾ ਲੱਗਾ ਸ਼ਬਦ ਪੜ੍ਹਨੇ ਤੇ ਫੇਰ ਮਰਦਾਨੇ ਆਖਿਆ ਜੀ ਹੁਣ ਹੋਰ ਥੇ ਚਲਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀ ਉਤਾਵਲੇ ਨਾ ਹੋਵੋ ਇਕ ਏਥੇ ਦੋਦਾ ਜ਼ਿਮੀਂਦਾਰ ਰਹਿੰਦਾ ਹੈ ਪਰ ਉਸਦੀ ਇਸਤ੍ਰੀ ਨੇ ਅੱਗੇ ਗੁਰੂ ਜੀ ਕਾ ਦਰਸ਼ਨ ਕੀਤਾ ਹੋਯਾ ਸੀ ਅਤੇ ਫੇਰ ਓਹ ਆਈ ਤਾਂ ਗੁਰੂ ਜੀ ਬੈਠੇ ਹੈਨ ਦੇਖਕਰ ਬੜੀ ਪਰਸੰਨ ਹੋਈ ਪਰ ਘਰੋਂ ਬੜੇ ਨਿਰਧਨ ਸਨ ਅਤੇ ਕੋਈ ਪੁੱਤ੍ਰ ਵੀ ਨਹੀਂ ਸੀ ਉਸਨੇ ਆਪਨੇ ਘਰ ਜਾਇਕਰ ਆਪਨੇ ਪਤੀ ਨੂੰ ਕਹਿਆ ਹੇ ਠਾਕਰ ਜੀ ਇਕ ਸੰਤ ਰੂਪ ਰਾਵੀ ਦੇ ਕਿਨਾਰੇ ਊਪਰ ਆਇ ਬੈਠੇ ਹੈਨ ਤੁਸੀ ਚਲੋ ਤਾਂ ਦਰਸ਼ਨ ਕਰ ਆਵੀਏ ਤਾਂ ਉਸ ਜ਼ਿਮੀਂਦਾਰ ਨੇ ਕਹਿਆ ਚਲੋ ਪਰ ਓਹ ਦੋਵੇਂ ਜਣੇ ਤੁਰੇ ਤਾਂ ਗੁਰੂ ਵਾਸਤੇ ਦੁੱਧ ਲੈ ਚਲੇ ਹੈਨ ਅਤੇ ਆਇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਜੀ ਆਖਿਆ ਆਉ ਭਾਈ ਦੋਦਾ ਰਾਜ਼ੀ ਹੈਂ ਤਾਂ ਦੋਦੇ ਨੇ ਕਹਿਆ ਜੀ ਆਪ ਦੀ ਮੇਹਰਬਾਨੀ ਹੈ ਤਾਂ ਗੁਰੂ ਜੀ ਕਹਿਆ ਭਾਈ ਦੋਦਾ ਤੈਨੂੰ ਕਰਤਾਰ ਚਿੱਤ ਆਵੇ ਪਰ ਓਹ ਇਸਤ੍ਰੀ ਗੁਰੂ ਜੀ ਕਾ ਦਰਸ਼ਨ ਰੋਜ਼ ਕਰਨ ਆਉਂਦੀ ਸੀ ਦਰਸ਼ਨ ਕਰਕੇ ਫੇਰ ਘਰ ਦਾ ਕੰਮ ਜਾ ਕਰਦੀ ਸੀ ਪਰ ਦੋਦਾ ਕਦੀ ਕਦੀ ਆਉਂਦਾ ਹੈ ਸੀ ਤਾਂ ਇਕ ਦਿਨ ਦੀ ਬਾਤ ਹੈ ਓਹ ਇਸਤ੍ਰੀ ਸ੍ਰੀ ਗੁਰਾਂ ਦੇ ਦਰਸ਼ਨ ਨੂੰ ਚਲੀ ਤੇ ਦੁੱਧ ਚੋਇ ਕਰ ਲੈ ਗਈ ਤਾਂ ਪਿੱਛੋਂ ਦੋਦਾ ਆਯਾ ਤੇ ਆਇਕਰ ਦੇਖੇ ਤਾਂ ਘਰ ਇਸਤ੍ਰੀ ਨਹੀਂ ਤਾਂ ਦੋਦਾ ਜ਼ਿਮੀਂਦਾਰ ਸ੍ਰੀ ਗੁਰੂ ਨਾਨਕ ਜੀ ਪਾਸ ਆਯਾ ਤਾਂ ਗੁਰੂ ਜੀ ਅੱਗੇ ਬਹੁਤ ਅਨੰਦ ਬੈਠੇ ਸਨ ਪਰ ਦੋਦੇ ਨੂੰ ਦੇਖਕਰ ਸ੍ਰੀ ਬਾਬੇ ਜੀ ਆਖਿਆ ਆਉ ਦੋਦਾ ਕਿਆ ਚਾਹੁੰਦਾ ਹੈਂ ਸਾਡੇ ਪਰਮੇਸ਼ਰ ਜੀ ਦੇ ਘਰ ਸਭ ਕੁਛ ਹੈ ਅਤੇ ਜੋ ਓਹ ਕਰਤਾ ਪੁਰਖ ਹੈ ਸੋ ਦਾਤਾ ਹੈ ਤੇ ਸੰਪੂਰਨ ਜੀਵ ਉਸਦੇ ਮੰਗਤੇ ਹੈਂ ਓਹ ਜਹਾਂ ਕਹਾਂ ਭਰਪੂਰ ਹੈ ਤੇ ਓਹ ਭਗਵੰਤ ਬਿਰਾਜਮਾਨ ਹੈ ਉਸ ਪਰਮਾਤਮਾ ਰੂਪ ਦੇ ਪਾਸੋਂ ਜੋ ਤੂੰ ਆਖੇਂ ਸੋ ਅਸੀ ਤੈਨੂੰ ਦਿਵਾਈਏ ਅਤੇ ਜੇ ਦੁਧ ਪੀਣਾ ਚਾਹੇਂ ਤਾਂ ਏਹ ਨਦੀ ਦੁੱਧ ਦੀ ਵਗਦੀ ਹੈ ਜਿਤਨਾ ਪੀ ਸਕਦਾ ਹੈਂ ਤਿਤਨਾ ਹੀ ਪੀ ਲੈ ਤਾਂ ਦੋਦਾ ਲੱਗਾ ਪੀਵਣ ਅਤੇ ਕਿਆ ਦੇਖੇ ਜੋ ਅੰਮ੍ਰਿਤ ਦਾ ਸੁਆਦ ਹੈ ਤਾਂ ਦੋਦੇ ਦੇ ਮਨ ਵਿਚ ਨਿਸਚਾ ਆਯਾ ਜੋ ਏਹ ਸਾਈਂ ਦੇ ਲੋਕ ਹੈਨ ਜੋ ਕੁਛ ਮੈਂ ਮੰਗਾਂਗਾ ਸੋ ਮੈਨੂੰ ਦੇਵਣਗੇ ਤਾਂ ਦੋਦੇ ਨੇ ਆਪਣੇ ਗਲ ਵਿਚ ਪੱਲਾ ਪਾਇਕਰ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਆਇ ਟੇਕਿਆ ਤਾਂ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਦੋਦਿਆ ਕੁਛ ਮੰਗ ਲੈ ਤਾਂ ਦੋਦੇ ਨੇ ਕਹਿਆ ਜੀ ਮੈਂ ਏਹ ਮੰਗਦਾ ਹਾਂ ਜੋ ਦੁਧ ਪੁੱਤ੍ਰ ਕਰਕੇ ਭਰਪੂਰ ਮੈਂ ਹੋਵਾਂ ਤਾਂ ਸ੍ਰੀ ਗੁਰੂ ਜੀ

ਕਹਿਆ ਦੋਦਿਆ ਕੁਛ ਹੋਰ ਭੀ ਮੰਗਲੈ ਤਾਂ ਦੋਦੇ ਆਖਿਆ ਗੁਰੂ ਜੀ ਮੈਂ ਏਹੋ ਮੰਗਦਾ ਹਾਂ ਜੋ ਦੁਧ ਪੁੱਤ੍ਰ ਮੇਰੇ ਬਹੁਤ ਹੋਵੇ ਤਾਂ ਤਿੰਨ ਵਾਰੀ ਸਾਹਿਬ ਗੁਰੂ ਨਾਨਕ ਜੀ ਕਹਿਆ ਕੁਛ ਹੋਰ ਮੰਗ ਦੋਦੇ ਏਹੋ ਆਖਿਆ ਜੀ ਸਚੇ ਸਾਹਿਬ ਜੀ ਮੈਂ ਦੁਧ ਪੁੱਤ੍ਰ ਕਰਕੇ ਭਰਪੂਰ ਹੋਵਾਂ ਏਹੋ ਮੰਗੇ ਤਾਂ ਸਤਿ ਗੁਰੂ ਜੀ ਨੇ ਕਹਿਆ ਦੋਦਿਆ ਦੁੱਧ ਪੁੱਤ੍ਰ ਨਾਲ ਤੂੰ ਭਰਪੂਰ ਹੋਵੇਂਗਾ ਪਰ ਸੱਚ ਕਮਾਈਂ ਤਾਂ ਦੋਦੇ ਮੱਥਾ ਟੇਕਿਆ ਸ੍ਰੀ ਗੁਰੂ ਜੀ ਸਦੀਵ ਹੀ ਰਾਵੀ ਨਦੀ ਦੇ ਕੰਠੇ ਰਹਿਣ ਲੱਗੇ ਓਥੇ ਹੋਰ ਲੋਕ ਭੀ ਬਹੁਤ ਗੁਰੂ ਨਾਨਕ ਜੀ ਦੇ ਦਰਸ਼ਨ ਕਉ ਆਵਨ ਅਤੇ ਪਾਤਸ਼ਾਹ ਦੀ ਵੱਲੋਂ ਓਥੇ ਇਕ ਠਾਣੇਦਾਰ ਕਰੋੜੀਆ ਰਹਿੰਦਾ ਸੀ ਤਾਂ ਉਸਨੇ ਖ਼ਬਰ ਸੁਣੀ ਜੋ ਏਥੇ ਇਕ ਫ਼ਕੀਰ ਆਯਾ ਹੈ ਅਰ ਸਭ ਲੋਕ ਓਸਦੇ ਮਿਲਣ ਵਾਸਤੇ ਜਾਂਦੇ ਹੈਨ ਤਾਂ ਉਸ ਕਰੋੜੀਏ ਨੇ ਕਹਿਆ ਏਹ ਤੇ ਫ਼ਕੀਰ ਕੋਈ ਜਾਦੂਗਰ ਹੈ ਉਸ ਕਰੋੜੀਏ ਅਪਣੇ ਮਨੁੱਖਾਂ ਨੂੰ ਕਹਿਆ ਮੇਰੀ ਘੋੜੀ ਸਜਾਇ ਕੇ ਲੈ ਆਵੋ ਅਸੀ ਉਸਨੂੰ ਜਾਇ ਕੇ ਉਠਾਇ ਆਵੀਐਂਗੇ ਨਹੀਂ ਤਾਂ ਬੰਨ੍ਹ ਕਰ ਲੈ ਆਵੀਐਂਗੇ ਜਾਂ ਉਹ ਕਰੋੜੀਆ ਏਹ ਬਾਤ ਮਨ ਮੇਂ ਠਾਨ ਕਰ ਘੋੜੀ ਤੇ ਚੜ੍ਹ ਕਰ ਚਲਿਆ ਤਾਂ ਡਿਗ ਪਇਆ ਅਰ ਲੱਤ ਭੀ ਭੱਜ ਗਈ ਤਾਂ ਕਿਤਨੇਕ ਦਿਨ ਮੰਜੇ ਤੇ ਪਿਆ ਰਹਿਆ ਜਾਂ ਫੇਰ ਰਾਜ਼ੀ ਹੋਯਾ ਟੁਰਨ ਫਿਰਨ ਲਗਾ ਤਾਂ ਇਕ ਦਿਨ ਫੇਰ ਗੁਰੂ ਜੀ ਦੀ ਤਰਫ਼ ਟੁਰਿਆ ਜੋ ਤਪੇ ਕਉ ਉਠਾਇ ਦੇਵੈਂਗੇ ਜਾਂ ਚਲਕਰ ਬਾਂਧ ਲਵਾਂਗੇ ਜਦ ਏਹ ਬਾਤ ਉਸਦੇ ਮਨ ਮੇਂ ਆਈ ਤਾਂ ਰਾਹ ਵਿਚ ਅੰਧਾ ਹੋਇ ਗਿਆ ਤਾਂ ਲੋਕਾਂ ਨੇ ਕਹਿਆ ਹੇ ਭਾਈ ਤੂੰ ਕੁਛ ਸੁੱਧ ਭਾਵਨੀ ਕਰਕੇ ਚਲੇਂ ਤਾਂ ਤੂੰ ਚੰਗਾ ਹੋਵੇਂਗਾ ਓਹ ਫ਼ਕੀਰ ਤੇ ਪੂਰਾ ਹੈ ਐਸਾ ਕੈਸਾ ਨਹੀਂ ਜਦ ਓਹ ਕਰੋੜੀਆ ਸੁੱਧ ਭਾਵਨਾ ਕਰਕੇ ਨੰਗੀ ਪੈਰੀਂ ਟੁਰਦਾ ਹੀ ਗਿਆ ਤਾਂ ਜਾਇਕੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੇ ਆਖਿਆ ਆਓ ਭਾਈ ਤਾਂ ਉਸ ਕਰੋੜੀਏ ਅਰਦਾਸ ਕੀਤੀ ਜੀ ਸੱਚੇ ਗੁਰੂ ਜੀ ਤੁਸੀ ਸੰਤ ਹੋ ਤੇ ਦਯਾ ਵਾਲੇ ਹੋ ਸੰਸਾਰ ਕੇ ਭਲੇ ਵਾਸਤੇ ਜਗਤ ਵਿਚ ਤੁਹਾਡਾ ਹੋਣਾ ਬਹੁਤਿਆਂ ਦੇ ਭਲੇ ਵਾਸਤੇ ਹੈ ਅਤੇ ਅਸਾਡਾ ਭਲਾ ਤਦੇ ਹੁੰਦਾ ਹੈ ਜਾਂ ਤੁਹਾਡਾ ਨਿਵਾਸ ਏਥੇ ਹੀ ਹੋਵੇ ਅਤੇ ਜੇ ਤੁਸੀ ਏਥੇ ਰਹੋ ਤਾਂ ਜਥਾਸ਼ਕਤ ਜ਼ਮੀਨ ਮੈਂ ਆਪਦੀ ਭੇਟਾ ਦੇਵਾਂਗਾ ਅਤੇ ਤੁਸੀ ਆਪਣੇ ਨਾਮ ਦਾ ਚੱਕ ਇਥੇ ਬਣਾਵੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਏਹ ਨਉ ਖੰਡ ਪ੍ਰਿਥਵੀ ਸਭ ਸਾਡੀ ਹੈ ਅਸਾਂ ਥੋੜੀ ਜਹੀ ਕਿਆ ਕਰਨੀ ਹੈ ਤਾਂ ਮਰਦਾਨੇ ਨੇ ਕੋਲੋਂ ਆਖਿਆ ਗੁਰੂ ਜੀ ਤੁਸੀ ਸਿਰੀਚੰਦ ਜੀ ਅਤੇ ਲੱਖਮੀ ਦਾਸ ਨੂੰ ਇੱਥੇ ਹੀ ਆਣ ਰੱਖੋ ਤਾਂ ਗੁਰੂ ਨਾਨਕ ਜੀ ਨੇ ਆਖਿਆ ਭਾਈ ਬਾਲਾ ਤੁਸੀ ਸ੍ਰੀਚੰਦ ਲਖਮੀਦਾਸ ਨੂੰ ਇੱਥੇ ਲੈ ਆਵੋ ਤੇ ਭਾਈ ਮਰਦਾਨਾ ਤੂੰ ਭੀ ਅਪਣੇ ਟੱਬਰ ਨੂੰ ਇੱਥੇ ਲੈ ਆਵੋ ਤਾਂ ਦੋਵੇਂ ਜਣੇ ਵਿਦਿਆ ਕੀਤੇ ਤਾਂ ਦੋਹਾਂ ਨੇ ਮਾਤਾ ਤ੍ਰਿਪਤਾ ਜੀ ਅਤੇ ਕਾਲੂ ਅੱਗੇ ਮੱਥਾ ਟੇਕਿਆ ਤਾਂ ਉਨਾਂ ਪੁੱਛਿਆ ਭਾਈ ਬਾਲਾ ਨਾਨਕ ਜੀ ਕਿੱਥੇ ਹੈਈ ਤਾਂ ਬਾਲੇ ਆਖਿਆ ਮਹਿਤਾ ਜੀ ਓਹ ਰਾਵੀ ਨਦੀ ਦੇ ਕੰਠੇ ਪਰ ਬੈਠੇ ਹੈਨ ਅਤੇ ਤੁਹਾਨੂੰ ਯਾਦ ਕੀਤਾ ਹੈ ਸੋ ਤੁਸੀ ਕ੍ਰਿਪਾ ਕਰਕੇ ਆਪਣੇ ਸਨਬੰਧੀਆਂ ਸਮੇਤ ਓਥੇ ਚਲੋ ਦਰਸ਼ਨ ਦੇਵੋ ਤਾਂ ਮਹਿਤੇ ਕਾਲੂ ਨੇ ਆਖਿਆ ਅੱਜ ਸਾਡੇ ਵੱਡੇ

ਭਾਗ ਹੋਏ ਜੇ ਗੁਰੂ ਨਾਨਕ ਜੀ ਨੇ ਅਸਾਨੂੰ ਯਾਦ ਕੀਤਾ ਹੈ ਤਾਂ ਕਾਲੂ ਨੇ ਗੱਡੀਆਂ ਭਾੜੇ ਕਰਕੇ ਤੁਰਨ ਦੀ ਤਿਆਰੀ ਕੀਤੀ ਤਾਂ ਰਾਇ ਬੁਲਾਰ ਨੇ ਸੁਣਿਆ ਤੇ ਕਾਲੂ ਵੇਦੀ ਦੇ ਘਰ ਆਯਾ ਤੇ ਕਹਿਣ ਲਗਾ ਮਹਿਤਾ ਜੀ ਤੁਸੀ ਏਥੇ ਬੈਠੇ ਸੇ ਤਾਂ ਸਾਨੂੰ ਬਾਬੇ ਜੀ ਦੇ ਮਿਲਣ ਦੀ ਉਮੈਦ ਆਹੀ ਸੋ ਤੁਸੀ ਕਿਰਪਾ ਕਰਕੇ ਇੱਥੇ ਹੀ ਰਹੋ ਤਾਂ ਕਾਲੂ ਨੇ ਆਖਿਆ ਰਾਇ ਜੀ ਅਸੀ ਤਾਂ ਉਸਦਾ ਬਚਨ ਫੇਰ ਨਹੀਂ ਸਕਦੇ ਅਸੀ ਤਾਂ ਓਸਨੂੰ ਪਰਮੇਸ਼ਰ ਹੀ ਕਰਕੇ ਜਾਣਦੇ ਹਾਂ ਤੁਸੀ ਰਾਇ ਜੀ ਸਾਨੂੰ ਵਿਦਿਆ ਦੇਹੋ ਸ੍ਰੀ ਨਾਨਕ ਜੀ ਨੇ ਸਾਨੂੰ ਯਾਦ ਕੀਤਾ ਹੈ ਸੋ ਅਸੀ ਉਸਦਾ ਦਰਸ਼ਨ ਪਾਵੀਏ ਤਾਂ ਰਾਇ ਨੇ ਕਾਲੂ ਨੂੰ ਵਿਦਾ ਦਿੱਤੀ ਕਹਿਓਸ ਬਾਬੇ ਨਾਨਕ ਜੀ ਦੇ ਚਰਨਾਂ ਤੇ ਮੇਰਾ ਬਹੁਤ ਆਜਜ਼ੀ ਨਾਲ ਮੱਥਾ ਟੇਕਣਾ ਅਤੇ ਕਹਿਣਾ ਮੈਨੂੰ ਪਰਮੇਸ਼ਰ ਜੀ ਦੀ ਦਰਗਾਹ ਵਿਚ ਬਚਾਇ ਲੈਣਾ ਮੇਰੀ ਸਹਾਇਤਾ ਕਰਨੀ ਤਾਂ ਕਾਲੂ ਰਾਇ ਬੁਲਾਰ ਪਾਸੋਂ ਵਿਦਿਆ ਲੈਕਰ ਟੁਰਿਆ ਅਤੇ ਮਰਦਾਨਾ ਭੀ ਆਪਣੇ ਕੁਟੰਬੀਆਂ ਪਾਸ ਗਿਆ ਜਾਇ ਕਰ ਆਖਣ ਲੱਗਾ ਜੋ ਭਾਈ ਬਾਬੇ ਜੀ ਨੇ ਆਪਣੇ ਕੁਟੰਬ ਨੂੰ ਰਾਵੀ ਦੇ ਕੰਠੇ ਪਰ ਸੱਦ ਭੇਜਿਆ ਹੈ ਸੋ ਹੁਣ ਤੁਸੀ ਭੀ ਓਥੇ ਹੀ ਚਲ ਰਹੋ ਤਾਂ ਉਨਾਂ ਆਖਿਆ ਜੋ ਤੁਸੀ ਤਾਂ ਕਿਤੇ ਠਹਿਰ ਕੇ ਨਹੀਂ ਬੈਠਦੇ ਅਤੇ ਤੁਸੀ ਅਸਾਨੂੰ ਘਰੋਂ ਕੱਢਕੇ ਬਾਹਰ ਸੁੱਟ ਜਾਵੋਗੇ ਅਸੀ ਨਹੀਂ ਜਾਂਦੇ ਤਾਂ ਮਰਦਾਨਾ ਜਵਾਬ ਲੈਕਰ ਬਾਬੇ ਕਾਲੂ ਨੂੰ ਜਾਇ ਮਿਲਿਆ ਤਾਂ ਸੱਭੋ ਹੀ ਗੁਰੂ ਬਾਬੇ ਜੀ ਨੂੰ ਆਇਕਰ ਮਿਲੇ ਤਾਂ ਬਾਬੇ ਜੀ ਨੇ ਮਾਤਾ ਪਿਤਾ ਜੀ ਅੱਗੇ ਮੱਥਾ ਟੇਕਿਆ ਤਾਂ ਕਾਲੂ ਨੇ ਅਤੇ ਮਾਤਾ ਨੇ ਗੁਰੂ ਜੀ ਨੂੰ ਗਲ ਨਾਲ ਲਾਯਾ ਅਤੇ ਆਖਣ ਲਗੇ ਅਸਾਡੇ ਵਡੇ ਭਾਗ ਹੋਏ ਹੈਨ ਜੋ ਤੁਸਾਡਾ ਦਰਸ਼ਨ ਹੋਯਾ ਹੈ ਪਰ ਅਸੀ ਆਪਣੇ ਘਰ ਦੀ ਕਿਰਸਾਣੀ ਛੱਡਕੇ ਆਏ ਹਾਂ ਤਾਂ ਗੁਰੂ ਨਾਨਕ ਜੀ ਨੇ ਸਿਰੀ ਰਾਗ ਦੇ ਵਿੱਚ ਸ਼ਬਦ ਆਖਿਆ ਸੁਣੋ ਪਿਤਾ ਜੀ ਇਹ ਕਿਰਸਾਣੀ ਕਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ ॥ ਸ੍ਰੀ ਰਾਗ ਮਹਲਾ ੧ ਘਰ ੩ ॥ ਏਹ ਤਨ ਧਰਤੀ ਬੀਜ ਕਰਮਾ ਕਰੋ ਸਲਲਿ ਅਪਾਉ ਸਾਰਿੰਗ

ਪਾਣੀ॥ ਮਨ ਕਿਰਸਾਣ ਹਰਿ ਰਿਦੈ ਜੰਮਾਇਲੈ ਇਉ ਪਾਵਸ ਪਦ ਨਿਰਬਾਣੀ॥੧॥ ਕਾਹੇ ਗਰਬਸ ਮੂੜੇ ਮਾਇਆ ॥ ਪਿਤ ਸੁਤੋ ਸਗਲ ਕਾਲਿਤ੍ਰ ਮਾਤਾ ਤੇਰੇ ਹੋਹਿ ਨ ਅੰਤ ਸਖਾਇਆ ॥ ੧ ॥ ਰਹਾਉ ॥ ਬਿਖੈ ਬਿਕਾਰ ਦੁਸਟ ਕਿਰਖਾ ਕਰੈ ਇਨ ਤਜ ਆਤਮੇ ਹੋਇ ਧਿਆਈ॥ ਜਪ ਤਪ ਸੰਜਮ ਹੋਹਿ ਜਬ ਰਾਖੇ ਕਮਲ ਬਿਗਸੈ ਮਧ ਆਸਰਮਾਈ ॥ ੨ ॥ ਬੀਸ ਸਪਤਾਹਰੋ ਬਾਸਰੋ ਸੰਗਰਹੇ ਤੀਨ ਖੋੜਾ ਨਿਤ ਕਾਲਸਾਰੈ॥ ਦਸ ਅਠਾਰ ਮੈਂ ਅਪਰੰਪਰੋ ਚੀਨੈ ਕਹੈ ਨਾਨਕ ਇਵ ਏਕ ਤਾਰੈ ॥ ੪ ॥

ਤਿਸਦਾ ਪਰਮਾਰਥ ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਪਿਤਾਜੀ ਇਸ ਤਨ ਨੂੰ ਧਰਤੀ ਕਰੋ ਅਰ ਸ਼ੁਭ ਕਰਮਾਂ ਦਾ ਬੀਜ ਪਾਵੋ ਅਤੇ ਜੋ ਮਹਾਰਾਜ ਦੇ ਨਾਮ ਦਾ ਜਪ ਕਰਨਾ ਹੈ ਸੋ ਜਲ ਦੇਵੋ ਅਤੇ ਮਨ ਨੂੰ ਕਿਰਸਾਣ ਕਰੋ ਤੇ ਮਹਾਰਾਜ ਦੇ ਚਰਨਾਂ ਦਾ ਧਿਆਨ ਕਰਨਾ ਹੈ ਸੋ ਆਪਣੇ ਰਿਦੇ ਵਿਚ ਜਮਾਵੋ ਇਸ ਪ੍ਰਕਾਰ ਮੁਕ੍ਤ ਹੋਵੋਗੇ ਅਤੇ ਮਾਯਾ ਨੂੰ ਝੂਠ ਜਾਣਕੇ ਤਿਸਦਾ ਤਿਆਗ ਕਰੋ ਸੁਣੋ ਪਿਤਾ

ਜੀ ਜਿਤਨੇ ਕੁਟੰਬੀ ਹੈਨ ਸੋ ਕਿਸੇ ਭੀ ਨਾਲ ਨਹੀਂ ਜਾਣਾ ਏਹ ਵਿਖਿਆਂ ਦੇ ਭੋਗ ਜੋ ਹੈਨ ਅਰ ਕਾਮ ਕ੍ਰੋਧ ਦੁਸ਼ਟ ਹੈਨ ਇਨਾਂ ਦਾ ਤ੍ਰਿਆਗ ਕਰੋ ਅਤੇ ਜਪ ਤਪ ਸੰਜਮ ਤੁਸੀ ਆਪਣੀ ਖੇਤੀਦੇ ਰਖਵਾਰੇ ਬੈਠਾਵੋ ਤਾਂ ਤੁਹਾਡਾ ਮਨ ਆਪਣੇ ਆਸ੍ਰਮ ਵਿਚ ਆਵੇਗਾ ਅਰ ਜੋ ਤੁਸੀਂ ਵਾਹਿਗੁਰੂਨੂੰ ਰੀਨੋਂਗੇ ਤਾਂ ਤੁਹਾਡਾ ਉਧਾਰ ਹੋਵੇਗਾ ਅਤੇ ਜੋ ਕੋਈ ਵਾਹਿਗੁਰੂ ਦਾ ਨਾਮ ਸੁਣੇ ਸੁਣਾਵੇਗਾ ਤਿਸਕਾ ਭੀ ਉਧਾਰ ਹੋਵੇਗਾ ਤਾਂ ਮਾਤਾ ਨੇ ਕਹਿਆ ਬੇਟਾ ਜਾਂ ਤੇਰੀ ਕਿਰਪਾ ਹੋਵੇਗੀ ਤਾਂ ਆਤਮੇਨੂੰ ਰੀਨੀਂਏਂਗੇ ਤਾਂ ਕਾਲੂ ਨੇ ਕਹਿਆ ਬੇਟਾ ਰਾਗ ਦ੍ਵੈਖ ਤੇ ਅਗਿਆਨ ਏਹ ਕਈ ਅਸੰਖ ਜਨਮਾਂ ਦਾ ਚਲਿਆ ਆਂਵਦਾ ਹੈ ਅਤੇ ਗਿਆਨ ਸੰਤਾਂ ਨੂੰ ਮਿਲ ਕੇ ਹੁਣ ਹੁੰਦਾਂ ਹੈ ਓਹ ਗਿਆਨ ਇਤਨੇ ਜਨਮਾਂ ਦੇ ਅਗਿਆਨ ਕਿਉਂਕਰ ਕੱਟੇਗਾ ਤਾਂ ਗੁਰੂ ਜੀ ਕਹਿਆ ਸੁਣੋ ਪਿਤਾ ਜੀ ਲਕੜੀਆਂ ਹਜ਼ਾਰ ਬਰਸਾਂ ਦੀਆਂ ਇਕੱਠੀਆਂ ਕੀਤੀਆਂ ਹੋਈਆਂ ਹੋਵਨ ਅਗਨੀ ਪੱਥਰ ਵਿਚੋਂ ਚਿਨਗਾਰੀ ਕੱਢ ਕੇ ਲਕੜੀਆਂ ਨੂੰ ਲਾਵੀਐ ਤਾਂ ਸੱਭੇ ਹੀ ਲਕੜੀਆਂ ਭਸਮ ਹੋਇ ਜਾਂਦੀਆਂ ਹੈਨ ਸੋ ਤੈਸੇ ਹੀ ਲਕੜੀਆਂ ਦੀ ਨਿਆਈਂ ਅਗਿਆਨ ਹੈ ਅਤੇ ਸਾਧ ਸੰਤ ਦੇ ਮਨ ਦੀ ਜੋ ਪ੍ਰੀਤ ਹੈ ਸੋ ਚਿਨਗਾਰੀ ਦੀ ਨਿਆਈਂ ਹੈ ਸੋ ਤੈਸੇ ਹੀ ਸਾਧ ਸੰਤ ਦੀ ਅਤੇ ਨਾਮ ਦੀ ਪ੍ਰੀਤ ਅਗਿਆਨ ਨੂੰ ਅਤੇ ਪਾਪਾਂ ਨੂੰ ਨਾਸ ਕਰਦੀ ਹੈ ਏਹ ਸੱਭੋ ਬਾਰਤਾ ਕਵੋੜੀਆ ਸੁਣਕਰ ਗੁਰੂ ਜੀ ਦੀ ਚਰਨੀਂ ਲੱਗਾ ਕਰੋੜੀਏ ਨੇ ਆਖਿਆ ਗੁਰੂ ਜੀ ਮੈਂ ਕਿਲਾ ਬਣਵਾਂਦਾ ਹਾਂ ਅਤੇ ਮੈਂ ਇੱਟ ਕਿਸਦੇ ਨਾਮ ਦੀ ਰੱਖਾਂ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਭਾਈ ਕਰਤਾਰ ਦੇ ਨਾਉਂਦਾ ਕਰਤਾਰ ਪੁਰ ਬਣਾਉ ਤਾਂ ਉਸਨੇ ਕੱਚਾ ਕੋਟ ਬਾਹਰਲਾ ਬਣਾਯਾ ਅਤੇ ਬਾਬੇ ਜੀ ਦੇ ਘਰ ਪੱਕੇ ਬਣਾਏ ਤਾਂ ਓਥੇ ਬਾਬੇ ਜੀ ਦਾ ਕੁਟੰਬ ਲਖਮੀ ਦਾਸ ਮਾਤਾ ਤ੍ਰਿਪਤਾ ਜੀ ਅਤੇ ਮਹਿਤਾ ਕਾਲੂ ਜੀ ਅਤੇ ਸਿਰੀਚੰਦ ਜੀ ਭੀ ਅਤੇ ਮਾਤਾ ਚੋਣੀ ਜੀ ਭੀ ਆਇ ਰਹੇ ਅਤੇ ਓਹ ਕਵੋੜੀਆ ਜ਼ਮੀਨ ਭੇਟ ਕਰਕੇ ਵਿਦਿਆ ਲੱਗਾ ਹੋਵਣ ਤਾਂ ਫੇਰ ਅਰਦਾਸ ਕੀਤੀ ਹੇ ਗ਼ਰੀਬਨਿਵਾਜ਼ ਜੋ ਕਿਛ ਇਸ ਜਗਹ ਜ਼ਿਮੀਂ ਦੀ ਪੈਦਾਇਸ਼ ਹੋਵੇਗੀ ਸੋ ਧਰਮਸਾਲਾ ਵਿਚ ਪਾਈਐ ਤਾਂ ਕਵੋੜੀਆ ਮੱਥਾ ਟੇਕ ਕੇ ਵਿਦਿਆ ਹੋਯਾ ਅਤੇ ਦੋਦੇ ਦੀਆਂ ਗਊਆਂ ਅਤੇ ਮਹੀਆਂ ਦੇ ਵੱਗ ਵਧਦੇ ਜਾਵਨ ਦਿਨੋਂ ਦਿਨ ਅਤੇ ਦਿਨ ਦਾ ਦੁਧ ਬਾਬੇ ਜੀ ਦੇ ਘਰ ਪਹੁੰਚਾਵੇ ਅਤੇ ਰਾਤ ਦਾ ਦੁਧ ਆਪਣੇ ਘਰ ਰੱਖੇ ਇਤਨੇ ਨੂੰ ਸਰਾਧਾਂ ਦੇ ਦਿਨ ਆਏ ਤਾਂ ਕਾਲੂ ਨੇ ਆਪਣੇ ਪਿਤਾ ਦਾ ਸਰਾਧ ਕੀਤਾ ਤਾਂ ਕਾਲੂ ਬ੍ਰਹਮਣਾਂ ਦੇ ਪੈਰ ਧੋਵਣ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਪੁੱਛਿਆ ਹੇ ਪਿਤਾ ਜੀ ਏਹ ਕਿਸ ਵਾਸਤੇ ਇਤਨਾ ਪ੍ਰਸਾਦਿ ਕੀਤਾ ਹੈ ਤਾਂ ਕਾਲੂ ਨੇ ਕਹਿਆ ਹੇ ਨਾਨਕ ਜੀ ਮੇਰੇ ਪਿਤਾ ਦਾ ਸਰਾਧ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ ਜੀ ਜਬ ਲਗ ਵਾਸ਼ਨਾਂ ਬੱਧੀਆਂ ਹੋਈਆਂ ਹੈਂ ਸੋ ਤਬ ਲਗ ਪਿਤਰ ਨਰਕ ਸੁਰਗ ਭੋਗਤੇ ਹੈਨ ਅਰ ਜਬ ਏਹ ਪ੍ਰਾਣੀ ਵਾਸ਼ਨਾ ਤੇ ਨਿਰਵਾਸ ਹੋਤਾ ਹੈ ਤਬ ਪਿਤਰ ਭੀ ਮੁਕਤ ਹੋਤੇ ਹੈਂ ਜਿਸਤਰਹ ਲੜਕੇ ਦੇ ਹੱਥ ਵਿਚ ਗੁਡੀ ਦੀ ਡੋਰ ਹੁੰਦੀ ਹੈ ਤਾਂ ਪਿੱਛੇ ਛੱਦਾ ਡੋਰ ਮੇਂ ਪਾਵਤਾ ਹੈ ਤਾਂ ਗੁਡੀ ਨੂੰ ਜਾਇ ਪਹੁੰਚਦਾ ਹੈ ਜੇ ਡੋਰ ਟੁਟ ਜਾਂਦੀ ਹੈ ਤਾਂ ਗੁਡੀ ਭੀ ਚਲੀ ਜਾਂਦੀ ਹੈ ਤੈਸੇ ਹੀ ਜੇਹੜੇ ਅਗਿਆਨੀ ਹੈਨ ਸੋ ਉਨਕੇ ਮੋਹ ਦੀ ਡੋਰ ਪਿਤਰਾਂਨੂੰ

ਪਹੁੰਚਦੀ ਹੈ ਤਾਂ ਫੇਰ ਗੁਰੂ ਜੀ ਨੇ ਕਹਿਆ ਹੇ ਪਿਤਾ ਜੀ ਤੁਸੀ ਵਾਹਿਗੁਰੂ ਆਖ ਕੇ ਅੱਖੀਆਂ ਮੀਟੋ ਤਾਂ ਕਾਲੂ ਨੇ ਅੱਖੀਆਂ ਮੀਟੀਆਂ ਤਾਂ ਕਿਆ ਦੇਖੇ ਜੇ ਮੈਂ ਤਾਂ ਬੈਕੁੰਠ ਧਾਮ ਵਿਚ ਬੈਠਾ ਹਾਂ ਅਰ ਜੇਹੜੇ ਚਹੁ ਜੁਗਾਂ ਦੇ ਪਿਤਰ ਹੈਨ ਸੋ ਸਭ ਚਤੁਰਭੁਜ ਸਰੂਪ ਧਾਰੇ ਹੋਏ ਵਿਸ਼ਨ ਜੀ ਪਾਸ ਬੈਠੇ ਹੈਨ ਤਾਂ ਸਭ ਕਾਲੂ ਦੇ ਗਲ ਵਿਚ ਮਿਲੇ ਤਾਂ ਸਾਰਾ ਦਿਨ ਕਾਲੂ ਪਿਤਰਾਂ ਦੇ ਗਲ ਮਿਲਦਾ ਰਹਿਆ ਪਿਤਰਾਂ ਨੇ ਆਖਿਆ ਹੇ ਕਾਲੂ ਤੂੰ ਧੰਨ ਹੈਂ ਜੋਜਿਸਦੇ ਘਰ ਗੁਰੂ ਨਾਨਕ ਜੀ ਪੈਦਾ ਹੋਯਾ ਹੈ ਜੋ ਜਿਸਦੇ ਪਿੱਛੇ ਅਸਾਂ ਸਭਨਾਂ ਦਾ ਉਧਾਰ ਹੋਯਾ ਹੈ ਤਾਂ ਕਾਲੂ ਓਥੇ ਇਕ ਬਰਸ ਰਹਿਆ ਅਰ ਬਡੇ ਦਿੱਬ ਭੋਗ ਬੈਕੁੰਠ ਦੇ ਕਾਲੂਨੂੰਭੋਗਣੇ ਵਾਸਤੇ ਮਿਲੇ ਫੇਰ ਕਾਲੂ ਪਿਤਰਾਂ ਨੂੰ ਆਖਿਆ ਭਾਈ ਮੈਂ ਤਾਂ ਮਾਤਲੋਕ ਨੂੰ ਜਾਣਾ ਹੈ ਅਤੇ ਫੇਰ ਮੈਂ ਦੇਹ ਨੂੰ ਤਿਆਗ ਕਰਕੇ ਏਥੇ ਤੁਹਾਡੇ ਪਾਸ ਆਵੇਂਗਾ ਤਾਂ ਕਾਲੂ ਨੇ ਅੱਖੀਆਂ ਖੋਲ੍ਹੀਆਂ ਜਾਂਖੋਲ੍ਹਕਰ ਦੇਖੇ ਤਾਂ ਗੁਰੂ ਜੀ ਬੈਠੇ ਹੈਨ ਅਤੇ ਕਾਲੂ ਬ੍ਰਹਮਣਾਂ ਦੇ ਪੈਰ ਹੀ ਅਜੇ ਧੋਂਵਦਾ ਹੈ ਤਾਂ ਕਾਲੂ ਨੇ ਕਹਿਆ ਹੇ ਬੇਟਾ ਤੇਰੀ ਕਿਰਪਾ ਕਰਕੇ ਮੈਂ ਇਕ ਕੌਤਕ ਡਿੱਠਾ ਹੈ ਜੇ ਤੂੰ ਕਹੇਂ ਤਾਂ ਸਰਾਧ ਕਰੀਏ ਨਹੀਂ ਤਾਂ ਨਾ ਕਰੀਐ ਤਾਂ ਗੁਰੂ ਨਾਨਕ ਜੀ ਨੇ ਕਹਿਆ ਹੇ ਪਿਤਾ ਜੀ ਜੋ ਉੱਤਮ ਪੁਰਖ ਕਿਰਿਆ ਕਰਦੇ ਹੈਨ ਸੋ ਸਭਨਾਂ ਦੀ ਰਹਰਾਸ ਹੋਂਦੀ ਹੈ ਤਾਂਤੇ ਤੁਸੀ ਭੀ ਸਰਾਧ ਕਰੋ ਜੋ ਸਾਰੇ ਜਗਤ ਦੀ ਰੀਤ ਚਲੀ ਜਾਵੇ ਤਾਂ ਫੇਰ ਕਾਲੂ ਨੇ ਕਹਿਆ ਹੇ ਨਾਨਕ ਜੀ ਮੈਂ ਇਕ ਬਰਸ ਬੈਕੁੰਠ ਵਿਚ ਰਹਿ ਆਯਾ ਹਾਂ ਅਤੇ ਇਥੇ ਅਜੇ ਮੈਂ ਉਸੇ ਬ੍ਰਹਮਣ ਦੇ ਪੈਰ ਧੋਂਦਾ ਹਾਂ ਏਹ ਬਾਤ ਬਡੀ ਅਸਚਰਜ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਪਿਤਾ ਜੀ ਮਹਾਰਾਜ ਦੀ ਮਾਯਾ ਵਿਚ ਅਸਚਰਜ ਕੋਈ ਨਾਹੀਂ ਪਰ ਤੁਸੀ ਹੁਣ ਕਰਤਾਰ ਦਾ ਨਾਮ ਚਿਤ ਕਰੋ ਤਾਂ ਫੇਰ ਕਾਲੂ ਨੇ ਨਾਨਕ ਜੀ ਨੂੰ ਨਮਸਕਾਰ ਕੀਤੀ ਅਤੇ ਪਰਮੇਸ਼ਰ ਦਾ ਰੂਪ ਜਾਣਿਆ ਐਸੀ ਲੀਲ੍ਹਾ ਗੁਰੂ ਜੀ ਕਰਕੇ ਓਥੋਂ ਚਲਦੇ ਰਹੇ ਅਤੇ ਮਹਿਤਾ ਕਾਲੂ ਤੇ ਅੰਮਾਂ ਬੀਬੀ ਜੀ ਓਥੇ ਰਹੇ ॥

## ਅੱਗੇ ਸਾਖੀ ਰਾਮਤੀਰਥ ਪਰ ਏਕ ਬ੍ਰਹਮਣ ਸੇ ਹੂਈ

ਤਾਂ ਸ੍ਰੀ ਗੁਰੂ ਜੀ ਆਉਂਦੇ ਆਉਂਦੇ ਰਾਮ ਤੀਰਥ ਪਰ ਆਇ ਬੈਠੇ ਅਤੇ ਪੂਰਨਮਾਸ਼ੀ ਦੇ ਨ੍ਹਾਵਣ ਨੂੰ ਬਹੁਤ ਲੋਕ ਆਏ ਆਹੇ ਤਾਂ ਗੁਰੂ ਜੀ ਸੈਲ ਕਰਦੇ ਕਰਦੇ ਆਇਕੇ ਦੇਖਨ ਤਾਂ ਇਕ ਬ੍ਰਹਮਣ ਬੈਠਾ ਹੋਯਾ ਹੈਸੀ ਅਰ ਇਸ਼ਨਾਨ ਕਰਕੇ ਸਾਲਗਰਾਮ ਦੀ ਪ੍ਰਿਤਮਾ ਤਿਲਕ ਲਾਇ ਕੇ ਅੱਗੇ ਧਰੀ ਹੈ ਅਤੇ ਆਪ ਭੀ ਬਾਰਾਂ ਟਿੱਕੇ ਲਗਾਇ ਕਰ ਬੈਠਾ ਹੈ ਚਉਂਕੜੀ ਮਾਰ ਕਰ ਅਤੇ ਡੰਡੌਤ ਕਰਦਾ ਹੈ ਪਰ ਬਹੁਤ ਭਗਤ ਕਰਦਾ ਹੈ ਬਹੁਤ ਲੋਕਾਂਨੂੰਦਿਖਾਂਵਦਾ ਹੈ ਅਤੇ ਸਤਿ ਗੁਰੂ ਜੀਐਸੇ ਹੈਨ ਜੋ ਸਰਬ ਦੇ ਜੀਆਂ ਦੀ ਜਾਣਨੇਹਾਰੇ ਹੈਨ ਜਾਂ ਓਹ ਬ੍ਰਹਮਣ ਅੱਖੀਆਂ ਮੀਟ ਕਰ ਮਾਲਾ ਲੱਗਾ ਫੇਰਨ ਅਤੇ ਧਿਆਨ ਲਗਾ ਕਰਨ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਹੇ ਸੁਆਮੀ ਦੇਉਤਾ ਤੂੰ ਅੱਖੀਂ ਮੀਟ ਕਰ ਕਿਸਦਾ ਧਿਆਨ ਕਰਦਾ ਹੈਂ ਤਾਂ ਉਸ ਬ੍ਰਹਮਣ ਨੇ ਕਹਿਆ ਹੇ ਤਪਾ ਜੀ ਮੈਂ ਸਾਲਗਰਾਮ ਦੀ ਪੂਜਾ ਕਰਦਾ ਹਾਂ ਤਾਂ ਗੁਰੂ ਜੀ ਨੇ ਕਹਿਆ ਹੇ ਸੁਆਮੀ ਜੋ ਮੂਰਤ ਹੈ ਸੋ ਤਾਂ ਤੇਰੇ

ਅੱਗੇ ਧਰੀ ਹੋਈ ਹੈ ਅਤੇ ਤੂੰ ਅੱਖੀਂ ਮੀਟ ਕਰ ਧਿਆਨ ਕਿਸਦਾ ਕਰਦਾ ਹੈਂ ਤਾਂ ਬ੍ਰਹਮਣ ਨੇ ਆਖਿਆ ਹੇ ਤਪਾ ਜੀ ਮੈਨੂੰ ਧਿਆਨ ਕਰਨੇ ਤੇ ਤਿੰਨ ਲੋਕ ਨਜ਼ਰੀ ਆਂਵਦੇ ਹੈਨ ਤਾਂ ਸ੍ਰੀਗੁਰੂ ਜੀ ਨੇ ਆਖਿਆ ਹੇ ਮਿਸਰ ਜੀ ਤਿੰਨ ਲੋਕ ਵਿਚ ਜੋ ਵਰਤਾਰਾ ਵਰਤਦਾ ਹੈ ਸੋ ਸਭ ਤੈਨੂੰ ਨਜ਼ਰੀ ਆਂਵਦਾ ਹੈ ਤਾਂ ਬ੍ਰਹਮਣ ਨੇ ਕਹਿਆ ਤਪਾ ਜੀ ਮੈਨੂੰ ਸਭ ਕੁਛ ਨਜ਼ਰੀ ਆਂਵਦਾ ਹੈ ਏਹ ਬਾਤ ਕਹਿਕਰ ਬ੍ਰਹਮਣ ਨੇ ਅੱਖੀਆਂ ਮੀਟ ਛੱਡੀਆਂ ਤਾਂ ਸ੍ਰੀ ਗੁਰੂ ਜੀ ਨੇ ਇਕ ਗੁਪਤ ਸਿੱਖ ਕੋ ਹੁਕਮ ਕੀਤਾ ਜੋ ਤੂੰ ਇਸ ਬ੍ਰਹਮਣ ਦੇ ਅੱਗੋਂ ਸਾਲਗਰਾਮ ਦੀ ਪ੍ਰਤਮਾ ਉਠਾਇ ਕੇ ਲੈ ਜਾਹੁ ਤਾਂ ਬਾਬੇ ਜੀ ਦੇ ਹੁਕਮ ਕੋ ਪਾਇਕੇ ਗੁਪਤ ਸਿੱਖ ਉਸ ਬ੍ਰਹਮਣ ਦੇ ਅੱਗੋਂ ਸਭ ਕੁਛ ਪੂਜਾ ਦੇ ਸਮੇਤ ਠਾਕੁਰ ਉਠਾਇ ਕੇ ਲੈ ਗਿਆ ਜਾਂ ਬ੍ਰਹਮਣ ਨੇ ਅੱਖੀਂ ਖੋਲ੍ਹੀਆਂ ਤਾਂ ਕਿਆ ਦੇਖੇ ਜੋ ਠਾਕਰ ਦੀ ਪ੍ਰਤਮਾ ਅੱਗੇ ਨਾਹੀਂ ਤਾਂ ਬ੍ਰਹਮਣ ਲਗਾ ਬਿਰਲਾਪ ਕਰਨ ਤਾਂ ਦੇਖ ਕਰ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਦੇਵਤਾ ਤੁਸੀ ਕਿਉਂ ਰੋਂਦੇ ਹੋ ਤਾਂ ਬ੍ਰਹਮਣ ਨੇ ਕਹਿਆ ਜੋ ਤਪਾ ਜੀ ਠਾਕੁਰ ਦੀ ਪ੍ਰਤਮਾ ਸਭ ਕੁਛ ਮੇਰੇ ਅੱਗੇ ਤੇ ਕੋਈ ਲੈਗਿਆ ਹੈ ਜੀ ਤਾਂ ਗੁਰੂ ਜੀ ਆਖਿਆ ਹੇ ਸੁਆਮੀ ਦੇਵਤਾ ਤੈਨੂੰ ਧਿਆਨ ਕੀਤੇ ਤੇ ਤਿੰਨ ਲੋਕ ਨਜ਼ਰੀ ਆਉਂਦੇ ਹੈਨ ਸਭ ਕੁਛ ਤੈਨੂੰ ਦਿਸਦਾ ਹੈ ਅਤੇ ਜਿੱਥੇ ਕਿੱਥੇ ਹੈਨ ਤੂੰ ਦੇਖ ਲੈ ਤਾਂ ਉਸ ਬ੍ਰਹਮਣ ਆਪਨਾ ਸੱਚ ਮੰਨਿਆ ਤੇ ਆਖਣ ਲੱਗਾ ਤਪਾ ਜੀ ਮੈਂ ਤਾਂ ਆਪਣੇ ਪੇਟ ਦੇ ਵਾਸਤੇ ਝੂਠ ਬੋਲਦਾ ਸਾਂ ਅਤੇ ਇਸ ਝੂਠ ਬੋਲਣ ਕਰਕੇ ਮੈਂ ਟੁਕੜਾ ਖਾਂਵਦਾ ਸਾਂ ਅਰ ਇਸ ਮੂਰਤ ਪਰ ਮੇਰੀ ਗੁਜ਼ਰਾਨ ਹੁੰਦੀ ਸੀ ਪਰ ਜੀ ਹੁਣ ਸ੍ਰੀ ਗੋਬਿੰਦ ਜੀ ਕੇ ਅਰਥ ਜਿਨ ਕਿਨੇ ਮੂਰਤ ਲੀਤੀ ਹੈ ਸੋ ਤਿਸਦੇ ਪਾਸੋਂ ਮੈਨੂੰ ਦਿਵਾਇ ਦੇਵੋ ਜੀ ਤਾਂ ਬ੍ਰਹਮਣ ਖਰਾ ਨਿਮਾਣਾ ਹੋਯਾ ਅਰ ਲਗਾ ਬੇਨਤੀ ਕਰਨ ਤਾਂ ਗੁਰੂ ਜੀ ਦਯਾਲ ਹੋਏ ਤਾਂ ਬਾਬੇ ਜੀ ਕਹਯਾ ਦੇਵਤਾ ਜੀ ਜੇ ਤੂੰ ਝੂਠ ਬੋਲਣਾ ਛਡ ਦੇਵੇਂ ਤਾਂ ਸ੍ਰੀ ਪਰਮੇਸ਼ਰ ਜੀ ਤੈਨੂੰ ਏਵੇਂ ਹੀ ਰੋਟੀ ਪਹੁੰਚਾਵੇਗਾ ਤੂੰ ਝੂਠ ਨ ਬੋਲਿਆ ਕਰ ਅਰ ਸ੍ਰੀ ਰਾਮ ਜੀ ਕੋ ਸੁਧ ਆਤਮੇ ਜਪਿਆ ਕਰ ਤਾਂ ਬ੍ਰਹਮਣ ਨੇ ਕਹਿਆ ਹੇ ਤਪਾ ਜੀ ਜੇ ਤੂੰ ਕਿਰਪਾਲ ਹੋਵੇਂਗਾ ਤਾਂ ਮੈਂ ਝੂਠ ਨਾ ਬੋਲਾਂਗਾ ਅਤੇ ਸੁਣੋ ਜੀ ਝੂਠ ਬਗੈਰ ਰੋਟੀ ਭੀ ਨਾਹੀਂ ਚਲਦੀ ਤਾਂ ਗੁਰੂ ਨਾਨਕ ਜੀ ਕਹਯਾ ਹੇ ਸੁਆਮੀ ਦੇਵਤਾ ਤੂੰ ਝੂਠ ਕਿਉਂ ਆਖਦਾ ਹੈਂ ਜੋ ਮੈਂ ਅੱਖੀਂ ਮੀਟਦਾ ਹਾਂ ਤਾਂ ਮੈਨੂੰ ਤਿੰਨ ਲੋਕ ਨਜ਼ਰੀ ਆਂਵਦੇ ਹੈਨ ਅਰ ਜਿਥੇ ਤੂੰ ਬੈਠਾ ਹੈਂ ਤੇਰੇ ਪਿੱਛੇ ਮਾਲ ਧਨ ਦੱਬਿਆ ਪਿਆ ਹੈ ਸੋ ਉਸਦੀ ਤੈਨੂੰ ਖ਼ਬਰ ਹੈ ਯਾ ਨਾਹੀਂ ਤਾਂ ਬ੍ਰਹਮਣ ਨੇ ਕਹਿਆ ਤਪਾ ਜੀ ਮੈਨੂੰ ਕਿਆ ਖ਼ਬਰ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਹੇ ਸੁਆਮੀ ਦੇਵਤਾ ਤੂੰ ਉਠ ਕਰ ਧਰਤੀ ਖੋਦ ਤਾਂ ਉਸ ਬ੍ਰਹਮਣ ਨੇ ਧਰਤੀ ਖੋਦੀ ਤੇ ਕਿਆ ਦੇਖੇ ਜੋ ਬਹੁਤ ਹੀ ਧਨ ਪਿਆ ਹੈ ਤਾਂ ਬ੍ਰਹਮਣ ਨੇ ਆਇਕੇ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਇਕ ਸ਼ਬਦ ਕਹਿਆ॥

ਰਾਗ ਧਨਾਸਰੀ ਮਹਲਾ ੧ ਘਰੁ ੩

ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬ ॥ ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ ਜਗ ॥੧॥ ਕਲ ਮਹਿ ਰਾਮ ਨਾਮਾ ਸਾਰੁ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ

ਸੰਸਾਰ॥੧॥ਰਹਾਉ॥ਆਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਅ॥ਮਗਰ ਪਾਛੇ ਕਛੁ ਨ ਸੂਝੈ ਏਹੁ ਪਦਮ ਅਲੋਇ॥੨॥ਖੱਤ੍ਰੀਆਂ ਤਾਂ ਧਰਮ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸ੍ਰਟਿ ਸਭ ਇਕ ਵਰਣ ਹੋਈ ਧਰਮ ਕੀ ਗਤ ਰਹੀ॥੩॥ਅਸਟ ਸਾਜ ਸਾਜ ਪੁਰਾਨ ਸੋਧਹਿ ਕਰਹਿ ਬੇਦ ਅਭਿਆਸ॥ਬਿਨ ਨਾਮ ਹਰਿ ਕੇ ਮੁਕਤਿ ਨਾਹੀਂ ਕਹੇ ਨਾਨਕ ਦਾਸ॥੪॥ ਤਿਸਕਾ ਪਰਮਾਰਥ ਗੁਰੂ ਸਾਹਿਬ ਜੀ ਕਹਿੰਦੇ ਹੈਨ ਹੇ ਸੁਆਮੀ ਦੇਵਤਾ ਤੂੰ ਜੋ ਇਸ ਪੱਥਰ ਦੀ ਮੂਰਤ ਦਾ ਸੇਵਨ ਕਰਦਾ ਹੈਂ ਸੋ ਤਾਂ ਇਸਦੇ ਵੱਸ ਕਾਲ ਭੀ ਨਾਹੀਂ ਜੋ ਮਰਣ ਤੇ ਰੱਖ ਦੇਵੇ ਅਤੇ ਏਹ ਭੀ ਨਾਹੀਂ ਜੋ ਇਸਦੀ ਸੇਵਾ ਨਹੀਂ ਕੀਤੀ ਤਾਂ ਮਾਰੇ ਅਤੇ ਸੇਵਾ ਤੇ ਛੱਡ ਦੇਵੇ ਸੋ ਸੁਣੋ ਸੁਆਮੀ ਜੀ ਅੱਖੀਆਂ ਮੀਟ ਕੇ ਨੱਕ ਪਕੜ ਕੇ ਬੈਠ ਰਹੇ ਸੰਸਾਰ ਨੂੰ ਠੱਗਣ ਵਾਸਤੇ ਸੁਣ ਦੇਵਤਾ ਜੀ ਏਹ ਠੱਗੀ ਵੱਗੀ ਤੇਰੇ ਇੱਕ ਦਿਨ ਗਲ ਪਵੇਗੀ ਅਤੇ ਮੁਕਤਿ ਜੋ ਹੈ ਸ੍ਰੀ ਠਾਕੁਰ ਜੀ ਦੇ ਨਾਮ ਵਿੱਚ ਹੈ ਅਬ ਕਲੀ ਕਾਲ ਕੇ ਪਹਿਰੇ ਵਿੱਚ ਰਾਮ ਨਾਮ ਹੀ ਸਾਰ ਵਸਤ ਹੈ ਸੋ ਤੂੰ ਨਾਮ ਸਿਮਰਿਆ ਕਰ ਅਤੇ ਸੁਣੋ ਸੁਆਮੀ ਜੀ ਜੋ ਕੋਈ ਸ਼ੁਧ ਆਤਮੈ ਸ੍ਰੀ ਰਾਮ ਨਾਮ ਸਿਮਰੇਗਾ ਸੋ ਮੁਕਤ ਹੋਵੇਗਾ ਅਰ ਰਾਮ ਨਾਮ ਸਿਮਰੇ ਬਿਨਾਂ ਹੋਰ ਸੇਵਾ ਪੂਜਾ ਸਭ ਬਾਦ ਹੈ ਦੇਵੀ ਦੇਵ ਤਟ ਤੀਰਥ ਦੇਵਾਲੇ ਕਾ ਪੂਜਨ ਭੀ ਕਿਸੇ ਕੰਮ ਨਹੀਂ ਆਂਵਦਾ ਹੇ ਦੇਵਤਾ ਕਪਟ ਕਉ ਛੋਡ ਕੇ ਪੂਜਨ ਕਰ ਤਾਂ ਸਭ ਪ੍ਰਕਾਰ ਕਰਕੇ ਤੈਨੂੰ ਸੁਖ ਹੋਵੇਗਾ ਸ੍ਰੀ ਰਾਮ ਨਾਮ ਸਿਮਰ ਤੇਰਾ ਭਲਾ ਹੋਵੇਗਾ ਤਾਂ ਉਸ ਬ੍ਰਹਮਣ ਨੇ ਆਖਿਆ ਤਪਾ ਜੀ ਏਹ ਜੋ ਧਨ ਤੁਸਾਂ ਮੈਨੂੰ ਦੱਸਿਆ ਹੈ ਮੈਨੇ ਲੀਆ ਹੈ ਸੋ ਅਸਾਡਾ ਹੈ ਕਿ ਕਿਸੇ ਹੋਰ ਦਾ ਧਰਿਆ ਹੋਯਾ ਹੈ ਆਪ ਕਹੋ ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਦੇਵਤਾ ਜੀ ਤੁਮ ਜੋ ਕਹਿੰਦੇ ਹੋ ਅੱਖੀਆਂ ਮੀਟਣੇ ਤੇ ਅਰ ਧਿਆਨ ਕਰਨੇ ਤੇ ਮੈਨੂੰ ਤਿੰਨੇ ਲੋਕ ਸੁਝਦੇ ਹੈਨ ਤਿੰਨ ਲੋਕ ਦਿਸਦੇ ਹੈਨ ਅਰ ਏਹ ਨਹੀਂ ਦਿਸਦਾ ਤੇਰੇ ਮਗਰ ਕੇ ਪੀਛੇ ਧਨ ਪਿਆ ਹੋਯਾ ਹੈ ਇਸਦੀ ਤੈਨੂੰ ਖ਼ਬਰ ਨਹੀਂ ਤਾਂ ਬ੍ਰਹਮਣ ਨੇ ਕਹਿਆ ਗੁਰੂ ਜੀ ਅਸੀ ਸੱਚੇ ਹੁੰਦੇ ਤਾਂ ਸਾਨੂੰ ਏਹ ਸੁਝੇ ਜੀ ਹਮ ਝੂਠੇ ਹੈਂ ਹਮਾਰੀ ਕਰਤੂਤ ਭੀ ਝੂਠੀ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਜਿਤਨੀ ਮਾਯਾ ਇਸ ਦੁਨੀਆਂ ਵਿੱਚ ਹੈ ਸੋ ਸਭ ਇਸ ਧਰਤੀ ਵਿੱਚ ਦੱਬੀ ਹੋਈ ਹੈ ਖਾਧੀ ਕਿਸੇ ਨਹੀਂ ਨਾ ਕਿਸੇ ਹੰਡਾਈ ਹੈ ਚਾਰੇ ਜੁਗਾਂ ਵਿੱਚ ਮਾਯਾ ਇਕੱਠੀ ਕਰਕੇ ਦੱਬ ਗਏ ਹੈਨ ਅਤੇ ਖਾਧਾ ਅੰਨ ਅਤੇ ਪੀਤਾ ਪਾਣੀ ਹੰਡਾਇਆ ਕਪੜਾ ਨਾ ਕਿਸੇ ਸੋਨਾ ਹੀ ਖਾਧਾ ਹੈ ਨਾ ਕਿਸੇ ਰੁੱਪਾ ਹੀ ਖਾਧਾ ਨਾ ਕਿਸੇ ਤਾਂਬਾ ਹੀ ਖਾਧਾ ਹੈ ਸੋ ਏਹ ਚੱਲਨ ਜਗਤ ਵਿੱਚ ਮਾਯਾ ਦਾ ਕਰ ਦਿੱਤਾ ਹੈ ਸੋ ਇਉਂ ਕਰਕੇ ਬਿਉਹਾਰ ਚਲਦਾ ਹੈ ਅਰ ਸੁਣ ਸੁਆਮੀ ਦੇਵਤਾ ਜੋ ਪਰਮੇਸ਼ਰ ਦੇ ਭਗਤ ਹੈਨ ਸੋ ਪਰਉਪਕਾਰੀ ਹੈਨ ਤਿਨ ਕੀ ਦਿੱਬ ਦ੍ਰਿਸ਼ਟ ਹੈ ਉਨਾਂ ਦੀ ਚਰਮ ਦ੍ਰਿਸ਼ਟ ਨਾਹੀਂ ਅਤੇ ਸਚਿਆਰ ਸਾਧਾਂ ਕੋ ਸਭ ਕੁਛ ਸੁਝਦਾ ਹੈ ਜੋ ਏਥੇ ਏਹ ਹੈ ਤੇ ਏਥੇ ਏਹ ਕੁਛ ਹੈ ਓਹ ਸਰਬ ਜੀਵਾਂ ਕੇ ਰਿਦੇ ਕੀ ਜਾਣਤੇ ਹੈਂ ਪਰ ਕਹਿੰਦੇ ਕਿਸੇ ਕੋ ਕੁਛ ਨਾਂਹੀ ਉਨਕੋ ਆਪਣੇ ਰਿਦੇ ਵਿਖੇ ਪਰਗਾਸ਼ ਹੈ ਜਿਸਕੋ ਪਰਮੇਸ਼ਰ ਦਇਆਲ ਹੋਇ ਕਰ ਸਮਾਈ

ਬਖ਼ਸ਼ਤਾਹੈਸੋਈਇਸ ਬਾਤ ਕੋ ਜਾਣਤਾਹੈ ਔਰ ਕੋਈ ਨਹੀਂ ਜਾਣਤਾ ਉਸਬ੍ਰਹਮਣ ਨੇ ਬੇਨਤੀ ਕੀਤੀ ਹੇ ਬਾਬਾ ਜੀ ਜਿਤਨਾ ਸੰਸਾਰ ਹੈ ਸਭ ਮਾਯਾ ਹੀ ਕਉ ਚਾਹੁੰਦਾਹੈ ਪਰਮੇਸ਼ਰ ਕੋ ਤੋ ਕੋਈ ਨਹੀਂ ਸਿਮਰਤਾ ਤਿਨਕੀ ਕਿਆ ਗਤਿ ਹੋਵੇਗੀ ਤਾਂ ਸ੍ਰੀ ਗੁਰੂ ਜੀ ਆਖਿਆ ਹੇ ਸੁਆਮੀ ਜੀ ਕਲਜੁਗ ਵਿਚ ਖੱਤ੍ਰੀ ਬ੍ਰਹਮਣ ਸੰਸਾਰ ਵਿਚ ਸੁਖੀ ਹੈਸਨ ਸੋ ਤਿਨਾਂ ਨੇ ਤਾਂ ਆਪਨਾ ਧਰਮ ਛੱਡ ਦਿੱਤਾ ਹੈ ਅਰ ਪਾਪ ਬੁਧ ਪਕੜੀ ਹੈ ਸੋ ਕੌਣ ਕੌਣ ਪਾਪ ਕਰਦੇ ਹੈਨ ਇਕ ਬੇਟੀਆਂ ਦਾ ਦਰਬ ਲੈਣਾ ਸੋ ਬਡਾ ਹੀ ਪਾਪਾਂ ਦਾ ਪਾਪ ਹੈ ਦੂਸਰਾ ਖੱਤ੍ਰੀ ਬ੍ਰਹਮਣ ਹੋਇਕੇ ਤੁਰਕਾਂ ਨਾਲ ਮਿਲਕੇ ਆਪਣੇ ਬਣਜ ਬਿਵਹਾਰ ਕਰਦੇ ਹੈਨ ਤੁਰਕਾਂ ਦੀ ਭਾਖਾ ਬੋਲਦੇ ਹੈਨ ਏਹ ਭੀ ਅਤਯੰਤ ਪਾਪ ਹੈ ਤੀਜਾ ਪਰਾਈ ਇਸਤ੍ਰੀ ਨਾਲ ਰਸ ਰੀਤ ਦੀਆਂ ਬਾਤਾ ਕਰਦੇ ਹੈਨ ਅਰ ਪਰਾਈ ਨਿੰਦਿਆ ਕਰਨੀ ਬੇਨਹੱਕ ਏਹ ਭੀ ਮਹਾਂ ਪਾਪ ਦੇ ਸਿਰ ਪਾਪ ਹੈਅਤੇ ਜਿੱਥੇ ਪ੍ਰਮੇਸ਼ਰ ਦਾ ਜਸ ਉਚਾਰ ਹੁੰਦਾ ਹੋਵੇ ਉੱਥੇ ਆਇਕਰ ਬਿਉਹਾਰ ਦੀ ਬਾਤ ਚਲਾਇ ਦੇਣੀ ਸੋ ਭੀ ਮਹਾਂ ਪਾਪ ਹੈ ਜੈਸੇ ਮਹਾਤਮਾ ਪੁਰਖਾਂ ਨੇ ਕਹਾ ਹੈ ॥

ਪਾਪੀ ਭਗਤ ਨਾ ਭਾਵਈ ਹਰਿ ਪੂਜਾ ਨ ਸੁਹਾਇ ॥ ਮਾਖੀ ਚੰਦਨ ਪਰਹਰੈ ਜਹ ਬਿਰੰਧ ਤਹ ਜਾਇ ॥ ਸਰਮ ਕਰ ਰਹੀਂ ਸਾਕਤਾ ਸਾਧੂ ਮਿਲੈ ਨਿਸੰਗ ॥ ਮੁਕਤਿ ਪਦਾਰਥ ਪਾਈਐ ਨਾਨਕ ਪਰੈ ਨ ਭੰਗ ॥ ੧ ॥

ਫੇਰ ਬ੍ਰਹਮਣ ਨੇ ਕਹਿਆਹੇ ਪਾਤਸ਼ਾਹ ਜੀ ਕਲਜੁਗ ਵਿਚ ਐਸਾ ਹੀ ਵਰਤਾਰਾ ਵਰਤਦਾ ਹੈਜੀ ਪਰ ਜੀ ਸ੍ਰੀ ਰਾਮ ਨਾਮਦੇ ਭਜਨ ਬਿਨਾਂ ਕੋਈ ਹੋਰ ਭੀ ਉਪਾਉ ਛੁਟਣੇ ਦਾ ਹੈ ਯਾ ਨਹੀਂ ਨਾਮ ਦੇ ਸਿਮਰਨ ਕਰਕੇ ਛੁਟੀਐਂਗਾ ਸੋ ਮੈਨੂੰ ਆਖੋ ਤਾਂ ਗੁਰੂ ਜੀ ਕਹਿਆ ਹੇ ਸੁਆਮੀ ਸ੍ਰੀ ਪਰਮੇਸ਼ਰਜੀ ਕੇ ਨਾਮ ਬਿਨਾਂ ਮੁਕਤਿ ਕਦੇ ਭੀ ਨਾਹੀਂ ਹੋਈਦਾ ਤਾਂ ਗੁਰੂ ਜੀ ਨੇ ਸ਼ਲੋਕ ਕਹਿਆ

ਕੀਰਤਨ ਮੇਂ ਚਿਤ ਲਾਵ ਨੀਤ ਉਪਜੈ ਮਨ ਪਰਤੀਤ ਪਿਆਰ ॥ ਸਗਲ ਪਾਪ ਕਾ ਨਾਸ ਹੋਇ ਮੁਖ ਊਜਲ ਹਰਿ ਦੁਆਰ ॥ ੧ ॥ ਬਿਨ ਸਿਮਰਨ ਜੋ ਜੀਵਨਾ ਬਿਰਥੇ ਸਾਸ ਪਰਾਲ ॥ ਨਾਨਕ ਹਰਿ ਕਾ ਸਿਮਰਨ ਸਾਰ ਹੈ ਹੋਰ ਛਾਡ ਸਗਲ ਜੰਜਾਲ ॥

ਏਹ ਸ਼ਲੋਕ ਸੁਣਕੇ ਓਹ ਪੰਡਿਤ ਗੁਰੂ ਜੀ ਕਾ ਸਿੱਖ ਹੋਯਾ ਅਰ ਗੁਰੂ ਜੀ ਕੀ ਚਰਨੀਂ ਲੱਗੀ ਅਰ ਗੁਰੂ ਗੁਰੂ ਜਪਣ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਗੁਪਤ ਸਿੱਖ ਪਾਸੋਂ ਉਸਨੂੰ ਠਾਕੁਰ ਕੀ ਪ੍ਰਤਿਮਾ ਮੰਗਾਇ ਦਿੱਤੀ ਅਤੇ ਕਹਿਆ ਹੇ ਸੁਆਮੀ ਜੀ ਅਸਾਂ ਤੈਨੂੰ ਸ੍ਰੀ ਪਰਮੇਸ਼ਰ ਜੀ ਪਾਸੋਂ ਮਾਲ ਧਨ ਰੱਜ ਕੇ ਦਿਵਾਇ ਦਿੱਤਾ ਸੋ ਤੂੰ ਏਹ ਖਾਹ ਅਤੇ ਪਹਿਰ ਰਾਖ ਤੇ ਪਰਮੇਸ਼ਰ ਜੀ ਕਾ ਨਾਮ ਸੁਧ ਆਤਮੇ ਹੋਇਕਰ ਸਿਮਰ ਸੁਣਹੁ ਦੇਵਤਾਜੀ ਜਿਨਕੇ ਆਤਮੇ ਅੰਦਰ ਸਚ ਹੈ ਤਿਨਾਂ ਕੋ ਸਚ ਮਿਲਿਆ ਜਬ ਸੱਚੇ ਸਿਉਂ ਮਿਲਿਆ ਤਬ ਦੁਨੀਆ ਕਚਨਿਕਚ ਤਾਂਉਸ ਬ੍ਰਹਮਣ ਨੇ ਗੁਰੂ ਜੀਦੇਅੱਗੇਮੱਥਾ ਟੇਕਿਆ ਤਾਂਸ੍ਰੀ ਗੁਰੂ ਜੀ ਉਸ ਬ੍ਰਹਮਣ ਨੂੰ ਸਿੱਖਕਰਕੇ ਉੱਥੋਂ ਵਿਦਿਆ ਹੋਇ ਕਰ ਕਰਤਾਰ ਪੁਰ ਆਏ ॥ ਬੋਲੋ ਭਾਈਜੀ ਵਾਹਿ ਗੁਰੂ ॥

# ਆਗੇ ਸਾਖੀ ਇਕ ਬ੍ਰਹਮਚਾਰੀ ਦੇ ਨਾਲ ਹੋਈ

ਤਾਂ ਇਕ ਦਿਨ ਸ੍ਰੀ ਗੁਰੂ ਬਾਬਾ ਜੀ ਕਰਤਾਰ ਪੁਰ ਬੈਠੇ ਹੋਏ ਸਨ ਅਤੇ ਇਕ ਅਚਾਰੀ ਬ੍ਰਹਮਣ ਖੁਧਿਆਰਥੀਨੇਆਨਕੇ ਸ੍ਰੀ ਗੁਰੂ ਜੀ ਨੂੰ ਅਸੀਰਬਾਦ ਆਇ ਕੀਤਾ ਅਤੇ ਸ੍ਰੀ ਗੁਰੂ ਜੀ ਰਸੋਈ ਵਿਚਬੈਠੇਥੇਤਾਂ ਸ੍ਰੀ ਗੁਰੂਜੀਬਚਨ ਕੀਤਾ ਆਉ ਸੁਆਮੀ ਦੇਵਤਾ ਪ੍ਰਸਾਦ ਤਿਆਰ ਹੈ ਤਾਂ ਉਸ ਬ੍ਰਾਹਮਣ ਨੇ ਕਹਿਆ ਹੇ ਮਹਾਰਾਜ ਜੀ ਮੈਂ ਇਸ ਧਰਤੀ ਦੀ ਕਰੀ ਹੋਈ ਰਸੋਈ ਨਾਹੀਂ ਖਾਂਦਾ ਅਤੇ ਮੈਂ ਹਥ ਭਰ ਧਰਤੀ ਹੋਰ ਖੋਦਾਂਗਾ ਅਤੇਚੌਂਕਾਦੇਵਾਂਗਾ ਅਤੇ ਲਕੜੀਆਂ ਧੋਇਕੇ ਚਉਂਕੇ ਵਿਚਲੇਵਾਂਗਾਅਤੇ ਆਪਣੀ ਹੱਥੀਂ ਰਸੋਈ ਕਰਕੇ ਖਾਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਉਸ ਮਿਸਰ ਨੂੰ ਅੰਨ ਕੋਰਾ ਹੀ ਦਿੱਤਾ ਤਾਂ ਓਹ ਪੰਡਤ ਅਨਾਜ ਕੋਰਾ ਹੀ ਲੈਕਰ ਬਾਹਰ ਗਇਆ ਤਾਂ ਜਾਇ ਕਰ ਧਰਤੀ ਖੋਦਣ ਲੱਗਾ ਤਾਂ ਜਿੱਥੇ ਧਰਤੀ ਖੋਦੇ ਤਾਂ ਉਥੋਂ ਹੀ ਹੱਡੀਆਂ ਨਿਕਲੈਂ ਤਾ ਸਾਰਾ ਦਿਨ ਧਰਤੀਖੋਦਦਾਹੀ ਫਿਰਿਆਂ ਜਾਂ ਫੇਰ ਭੁਖ ਨਾਲ ਆਤਰ ਹੋਯਾ ਤਾਂ ਗੁਰੂ ਬਾਬੇਜੀ ਦੇ ਪੈਰੀਂ ਆਣ ਪਿਆ ਅਰ ਕਹਿਣ ਲੱਗਾ ਗੁਰੂ ਜੀ ਮੈਂ ਭੁੱਖਾ ਹਾਂ ਮੈਨੂੰ ਆਪਣੀ ਰਸੋਈ ਦਾ ਪ੍ਰਸਾਦਿ ਮਿਲੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸੁਆਮੀ ਦੇਵਤਾ ਜੀ ਓਹ ਸਮਾ ਹੁਣ ਬੀਤ ਗਿਆਹੈ ਪਰੰਤੁ ਵਾਹਿ ਗੁਰੂ ਆਖਕੇ ਰਸੋਈ ਜਾ ਕਰ ਬਣਾਇ ਖਾਹ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਕਹਿਆ ਪੰਡਤ ਕੇ ਪ੍ਰਥਾਇ॥ ਰਾਗ ਬਸੰਤ ਮਹਲਾ ੧ ॥

ਸੁਇਨੇ ਕਾਚਉਕਾ ਕੰਚਨਕੁਆਰ॥ ਰੁਪੇ ਕੀਆਂ ਕਾਰਾਂ ਬਹੁ ਬਿਸਥਾਰ॥ ਗੰਗਾ ਕਾ ਉਦਕ ਕਰੰਤੇਕੀਆਗ॥ ਗਰੜਾਖਾਣਾ ਦੁਧ ਸਿਉ ਗਾਡ॥ ੧ ॥ ਰੇਮਨ ਲੇਖੈ ਕਬਹੂ ਨ ਪਾਇ॥ ਜਾ ਮਨ ਭੀਜਹਿ ਸਾਚੇ ਨਾਇ ॥ ੧ ॥ ਰਹਾਉ॥ ਦਸ ਅਠਲੀਖੇ ਹੋਵੈ ਪਾਸ॥ ਚਾਰੇ ਵੇਦ ਮੁਖਾਗਰ ਪਾਠ ॥ ਪੁਰਬੀ ਨਾਵੈ ਵਰਨਾ ਕੀ ਦਾਤ॥ ਵਰਤ ਨੇਮ ਕਰੇ ਦਿਨ ਰਾਤ॥ ੨ ॥ ਕਾਜੀ ਮੁਲਾਂ ਹੋਵੈ ਸੇਖ॥ ਜੋਗੀ ਜੰਗਮ ਭਗਵੇ ਭੇਖ॥ ਕੋ ਗਿਰਹੀ ਕਰਮਾਂ ਕੀ ਸੰਧ॥ ਬਿਨ ਬੂਝੇ ਸਭ ਖੜੀਅਸ ਬੰਧ॥ ੩ ॥ ਜੇਤੇ ਜੀਅ ਲਿਖੀ ਸਿਰਕਾਰ॥ ਕਰਣੀ ਉੱਪਰ ਹੋਵਗ ਸਾਰ ॥ ਹੁਕਮ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤ ਭੰਡਾਰ॥ ੪ ॥

ਏਹ ਸ਼ਬਦ ਸੁਣਕਰ ਬ੍ਰਹਮਣ ਨੇ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਫੇਰ ਕਹਿਆ ਗੁਰੂ ਜੀ ਮੈਨੂੰ ਸਿੱਖ ਆਪਣਾ ਕਰੋ ਤਾਂ ਗੁਰੂ ਜੀ ਇਕ ਸ਼ਲੋਕ ਆਖਿਆ॥

ਸਲੋਕਮਃ ੧ ॥ ਸਚ ਸੰਜਮ ਕਰਣੀ ਕਾਰਾ ਨਾਵਣ ਨਾਮ ਜਪੇਹੀ॥ ਨਾਨਕ ਅਗੈ ਊਤਮ ਸੇਈ ਜਿ ਪਾਪਾ ਪੰਧ ਨ ਦੇਹੀ॥

ਹੇ ਬ੍ਰਹਮਚਾਰੀ ਜੀ ਇਸ ਪਰਕਾਰ ਦਾ ਚਉਕਾ ਕਰੋ ਅਰ ਰਿਦੇ ਦੀ ਮਲਨਤਾ ਦੂਰ ਹੋਵੇ ਤਾਂ ਕਦੀ ਭੀ ਨਾ ਭਿੱਟੇਜਾਵੇਂ ਗੇ ਏਹ ਸੁਣਕੇ ਬ੍ਰਹਮਚਾਰੀ ਗੁਰੂਜੀ ਦਾ ਸਿੱਖ ਹੋਯਾਲੱਗਾ ਪਰਮੇਸ਼ਰ ਦਾ ਭਜਨ ਕਰਨ॥ ਬੋਲਹੁ ਜੀ ਸ੍ਰੀ ਵਾਹਿਗੁਰੂ॥

# ਆਗੇ ਸਾਖੀ ਦੁਨੀਚੰਦ ਖੱਤ੍ਰੀ ਨਾਲ ਹੋਈ

ਗੁਰੂ ਜੀ ਇਕਸ ਦਿਨ ਇਕ ਕਿਸੇ ਗਿਰਾਂਇ ਵਿਖੇ ਜਾਇ ਬੈਠੇ ਆਹੇ ਤਾਂ ਓਥੇ ਇਕ ਖੱਤ੍ਰੀ ਲਾਹੌਰ ਦੀ ਤਸੀਲ ਦਾ ਰਹਿੰਦਾ ਸੀ ਬਡਾ ਧਨਾਢ ਸੀ ਉਸਦੇ ਬੂਹੇ ਉੱਪਰ ਸਤ ਧੁਜਾਂਗੱਡੀਆਂ ਹੋਈਆਂ ਹੈਸਨ ਲੱਖ ਲੱਖ ਰੁਪਜ਼ੇ ਦੀਆਂ ਉਸਨੇ ਸੁਣਿਆ ਜੋ ਇੱਥੇ ਗੁਰੂ ਬਾਬਾ ਨਾਨਕ ਜੀ ਆਇਆ ਹੈ ਤਾਂ ਦੁਨੀਚੰਦ ਸ੍ਰੀ ਗੁਰੂ ਜੀ ਦੇ ਪਾਸ ਆਇਆ ਬਡਾ ਆਦਰ ਭਾਉ ਕਰਕੇ ਸ੍ਰੀ ਗੁਰੂ ਜੀ ਨੂੰ ਘਰ ਲੈਗਿਆ ਤਾਂ ਉਸ ਦਿਨ ਓਸਦੇ ਘਰ ਮੇਂ ਸਰਾਧ ਸੀ ਦੁਨੀਚੰਦ ਨੇ ਦੁਧ ਦਹੀਂ ਸਭ ਵਸਤੂੰ ਮੰਗਾਇਕੇ ਬ੍ਰਹਮਣ ਜਿਵਾਏ ਹੈਸਨ ਤਾਂ ਗੁਰੂ ਨਾਨਕ ਦੇਵ ਜੀ ਨੇ ਉਸਨੂੰ ਪੁੱਛਿਆ ਹੇ ਦੁਨੀਚੰਦ ਅੱਜ ਤੇਰੇ ਘਰ ਵਿੱਚ ਕਿਆ ਹੈ ਤਾਂ ਦੁਨੀਚੰਦ ਨੇ ਆਖਿਆ ਗੁਰੂ ਜੀ ਅੱਜਮੇਰੇ ਪਿਤਾ ਦਾ ਸਰਾਧ ਹੈ ਤਿਸਦੇ ਨਮਿੱਤ ਮੈਂ ਸਉ ਬ੍ਰਹਮਣ ਜਿਵਾਯਾ ਹੈ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਹੇ ਦੁਨੀਚੰਦ ਅੱਜ ਤੇਰੇ ਪਿਤਾ ਕਉ ਤੀਸਰਾ ਦਿਨ ਹੋਯਾ ਹੈ ਭੁੱਖਿਆਂ ਨੂੰ ਅਰ ਤੂੰ ਕਹਿੰਦਾ ਹੈਂ ਜੋ ਮੈਂ ਸਉ ਬ੍ਰਹਮਣ ਉਸਦੇ ਨਮਿੱਤ ਜਿਵਾਯਾ ਹੈ ਤਾਂ ਦੁਨੀਚੰਦ ਨੇ ਆਖਿਆ ਗੁਰੂ ਜੀ ਓਹ ਕਿੱਥੇ ਹੈ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਦੁਨੀਚੰਦ ਜੀ ਇਸ ਜਗਾ ਥੀਂ ਪੰਜਾਂ ਕੋਹਾਂ ਤੇ ਹੈ ਇਕ ਮਲ੍ਹਾ ਹੈ ਉਸ ਮਲ੍ਹੇ ਵਿਚ ਬਘਿਆੜ ਦੇ ਰੂਪ ਭੁੱਖਾ ਬੈਠਾ ਹੈ ਤੂੰ ਓਥੇ ਪ੍ਰਸਾਦਿਲੈ ਜਾਹ ਪਰ ਡਰੀਂ ਨਾਹੀਂ ਅਤੇ ਤੇਰੇ ਜਾਣੇ ਨਾਲ ਉਸਦੀ ਮਾਨੁੱਖ ਬੁੱਧੀ ਹੋਇਆਵੇਗੀ ਅਰ ਪ੍ਰਸਾਦਿ ਖਾਵੇਗਾ ਤਾਂ ਦੁਨੀਚੰਦ ਪ੍ਰਸਾਦਿ ਲੈਕਰ ਓਥੇ ਗਿਆ ਜੰਗਲ ਦੇ ਵਿਚ ਦੇਖੇ ਤਾਂ ਇਕ ਮਲ੍ਹੇ ਦੇ ਝਾੜ ਤਲੇ ਬਿਆਕੁਲ ਹੋਯਾ ਹੋਯਾ ਬੈਠਾ ਹੈ ਪਾਸ ਬੈਠਕੇ ਪ੍ਰਸਾਦਿ ਅੱਗੇ ਰੱਖਿਆ ਅਤੇ ਉਸਦੀ ਪੈਰੀਂ ਪਿਆ ਦੁਨੀਚੰਦ ਨੇ ਮੁਖ ਥੀਂ ਕਹਿਆ ਹੇ ਪਿਤਾ ਜੀ ਮੈਂ ਤਾਂ ਤੇਰੇ ਨਾਮ ਦਾ ਸਉ ਬ੍ਰਾਹਮਣ ਖੁਲਾਯਾ ਹੈ ਤਾਂ ਸ੍ਰੀ ਬਾਬਾ ਜੀ ਦੇ ਬਚਨ ਕਰ ਉਸਦੀ ਮਾਨੁੱਖਬੁਧ ਹੋਇ ਆਈ ਤਾਂ ਦੁਨੀਚੰਦ ਨੇ ਆਖਿਆ ਹੇ ਪਿਤਾ ਜੀ ਤੁਮ ਤੋ ਬੜੇ ਉਤਮ ਲੋਕ ਥੇ ਸ਼ੁਭ ਕਰਮੀ ਥੇ ਏਹ ਬਘਿਅੜ ਕੀ ਦੇਹ ਤੁਸਾਂ ਕਿਉਂ ਪਾਈ ਤਾਂ ਏਹ ਸੁਣ ਕਰ ਉਸਨੇ ਆਖਿਆ ਹੇ ਪੁੱਤਰ ਏਹ ਮੇਰੀ ਦਸ਼ਾ ਇਸ ਕਰਕੇ ਹੋਈ ਹੈ ਜੋ ਮੈਨੂੰ ਪੂਰਾ ਗੁਰੂ ਨਹੀਂ ਮਿਲਿਅ ਆਹਾ ਅਤੇ ਜਦ ਮੇਰੇ ਅੰਤ ਕਾ ਸਮਾ ਆਯਾ ਥਾ ਉਸ ਵੇਲੇ ਮੇਰੇ ਆਸ ਪਾਸ ਕਿਸੇ ਨੇ ਮਾਸ ਰਿੰਨ੍ਹਿਆ ਸੀ ਉਸਦੀ ਵਾਸ਼ਨਾ ਮੈਨੂੰ ਪਹੁੰਚੀ ਤਉ ਮੇਰਾ ਜੀਉ ਉਸਦੇ ਖਾਣ ਨੂੰ ਲੋਭਿਅ ਥਾ ਇਸ ਕਰਕੇ ਮੁਝ ਕਉ ਏਹ ਜਨਮ ਮਿਲਿਆ ਹੈ ਇਸੀ ਤੇ ਹੇ ਪੁੱਤ੍ਰ ਤੁਝ ਕਉ ਭੀ ਏਹੀ ਚਾਹੀਏ ਜੋ ਪੂਰੇ ਗੁਰੂ ਕਉ ਮਿਲ ਕਰ ਆਪਨਾ ਜਨਮ ਸੁਧਾਰ ਲੇਹੁ ਓਹ ਭੋਜਨ ਉਸਨੇ ਖਾਧਾ ਤਾਂ ਦੁਨੀਚੰਦ ਉੱਠ ਕਰ ਆਪਣੇ ਘਰ ਨੂੰ ਆਯਾ ਆਇ ਕਰ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਅਰ ਪਿਤਾ ਦੀ ਦਸ਼ਾ ਦੇਖਕੇ ਬੜਾ ਭੈ ਭੀਤ ਹੋਯਾ ਗੁਰੂ ਜੀ ਦੇ ਪਾਸ ਅਰਜ਼ ਕੀਤੀਓਸ ਹੇ ਸਤਿ ਗੁਰੂ ਜੀ ਏਹ ਸਤ ਲੱਖ ਰੁਪਜ਼ਾ ਮੇਰੇ ਪਾਸ ਹੈ ਕਿਰਪਾ ਕਰਕੇ ਏਹ ਦਯਾ ਕਰੋ ਮੇਰੇ ਉੱਪਰ ਜੋ ਇਸਦੇ ਵਿੱਚ ਮੇਰਾ ਧਿਆਨ ਰਹੇਗਾ ਤਾਂ ਮੇਰੀ ਗਤਿ ਕਿਆ ਜਾਣੀਏ ਕਿਸਤਰਾ ਹੋਵੇਗੀ ਹੇ ਪ੍ਰਭ ਜੀ ਏਹ

ਅਗਲੀ ਦਰਗਾਹ ਵਿੱਚ ਮੇਰਾ ਕਿਆ ਹਾਲ ਕਰੇਗੀ ਏਸ ਮਾਯਾ ਕੋ ਮੇਰੇ ਸਾਥ ਪਰਲੋਕ ਵਿੱਚ ਜਾਣੇ ਕਾ ਯਤਨ ਦੱਸੋ ਜਿਸ ਕਰਕੇ ਏਹ ਲੋਕ ਪਰਲੋਕ ਵਿੱਚ ਸਹਾਇਤਾ ਹੋਵੇ ਹੇ ਮਹਾਰਾਜ ਮੇਰੇ ਪਰ ਦਯਾ ਕਰੋ ਏਤਨਾ ਕਹਿਕੇ ਗੁਰੂ ਜੀ ਦੀ ਚਰਨੀਂ ਲਗਾ ਬੜਾ ਅਧੀਨ ਦੇਖਕੇ ਸਾਹਿਬ ਗੁਰੂ ਨਾਨਕ ਜੀ ਦੇ ਮਨ ਮੇਹਰ ਆਈ ਤੇ ਕਹਿਓਨੇ ਹੇ ਦੁਨੀਚੰਦ ਏਸ ਮਾਯਾ ਨੂੰ ਪਰਮੇਸ਼ਰ ਦੇ ਅਰਥ ਸੰਤਾਂ ਸਾਧਾਂ ਪਰਮੇਸ਼ਰ ਦੇ ਪਿਆਰਿਆਂ ਕੋ ਖਵਾਇ ਦੇਹ ਇਸ ਬਾਤ ਦੇ ਜ਼ਾਮਨ ਹਮ ਹੈਂ ਇਹ ਕਾਰਜ ਕਰਨੇ ਕਰ ਤੇਰੇ ਨਾਲ ਚਲੇਗੀ ਮਾਯਾ ਕੇ ਪਰਥਾਇ ਗੁਰੂ ਜੀ ਨੇ ਸ਼ਬਦ ਕਹਿਆ॥ ਸਿਰੀਰਾਗ ਮਹਲਾ ੧ ॥ ਮਛੁਲੀ ਜਾਲ ਨ ਜਾਣਿਆ ਸਰ ਖਾਰਾ ਅਸਗਾਹੁ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥ ਭਾਈ ਰੇ ਇਉ ਸਿਰ ਜਾਣਹੁ ਕਾਲੁ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥੧॥ ਰਹਾਉ ॥ ਸਭ ਜਗ ਬਾਧੋ ਕਾਲ ਕੋ ਬਿਨ ਗੁਰ ਕਾਲ ਅਫਾਰ ॥ ਸਚ ਰਤੇ ਸੇ ਉਬਰੇ ਦੁਬਿਧਾ ਛੋਡ ਵਿਕਾਰ ॥ ਹਉ ਤਿਸ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥ ੨ ॥ ਸੀਚਾਨੇ ਜਿਉ ਪੰਖੀਆਂ ਜਾਲੀ ਬਧਕ ਹਾਥ॥ ਗੁਰ ਰਾਖੇ ਸੇ ਉਬਰੇ ਹੋਇ ਫਾਥੇ ਚੋਗੇ ਸਾਥ॥ ਬਿਨ ਨਾਵੈ ਚੁਣ ਸੁਟੀਅਹਿ ਕੋਇ ਨ ਸੰਗੀ ਸਾਥ ॥ ੩॥ ਸਚੋ ਸਚਾ ਆਖੀਐ ਸਚੇ ਸਚਾ ਥਾਨ॥ ਜਿਨੀ ਸਚਾ ਮੰਨਿਆ ਤਿਨ ਮਨ ਸਚਿ ਧਿਆਨ॥ ਮਨਮੁਖ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨ॥ ੪ ॥ ਸਤਿ ਗੁਰ ਅਗੇ ਅਰਦਾਸ ਕਰ ਸਾਜਨ ਦੇਇ ਮਿਲਾਇ ॥ ਸਾਜਨ ਮਿਲਿਐ ਸੁਖ ਪਾਇਆ ਜਮਦੂਤ ਮੂਏ ਬਿਖ ਖਾਇ॥ ਨਾਵੈ ਅੰਦਰ ਹਉ ਵਸਾ ਨਾਉ ਵਸੈ ਮਨਿ ਆਇ ॥ ੫ ॥ ਬਾਝੁ ਗੁਰੂ ਗੁਬਾਰ ਹੈ ਬਿਨ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸ ਹੋਇ ਸਚ ਰਹੈ ਲਿਵ ਲਾਇ ॥ ਤਿਥੈ ਕਾਲ ਨ ਸੰਚਰੈ ਜੋਤੀ ਜੋਤ ਸਮਾਇ ॥ ੬ ॥ ਤੂੰ ਹੈ ਸਾਜਨ ਤੂੰ ਸੁਜਾਨ ਤੂੰ ਆਪੇ ਮੇਲਣਹਾਰ॥ ਗੁਰ ਸਬਦੀ ਸਾਲਾਹੀਐ ਅੰਤ ਨ ਪਾਰਾਵਾਰ॥ ਤਿਥੈ ਕਾਲ ਨ ਅਪੜੈ ਜਿਥੈ ਗੁਰ ਕਾ ਸਬਦ ਅਪਾਰ ॥ ੭ ॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸ ਹੈ ਹੁਕਮੀ ਸਚ ਸਮਾਹਿ॥ ਨਾਨਕ ਜੋ ਤਿਸ ਭਾਵੈ ਸੋ ਥੀਐ ਇਨਾਂ ਜੰਤਾਂ ਵਸ ਕਿਛ ਨਾਹਿ ॥ ੮ ॥

ਏਹ ਬਚਨ ਸੁਣਕਰ ਦੁਨੀਚੰਦ ਗੁਰੂ ਜੀ ਦੀ ਚਰਨੀਂ ਲਾਗਾ ਤੇ ਹੱਥ ਬੰਨ੍ਹਕੇ ਕਹਿਓਸ ਗੁਰੂ ਜੀ ਮੈਨੂੰ ਕੋਈ ਟਹਲ ਦੱਸੋ ਜੀ ਤਾਂ ਗੁਰੂ ਜੀ ਇੱਕ ਸੂਈ ਦਿੱਤੀ ਤੇ ਕਹਿਆ ਦੁਨੀਚੰਦ ਸੂਈ ਅਸਾਡੀ ਤੂੰ ਰੱਖ ਅਸੀ ਤੇਰੇ ਪਾਸੋਂ ਅਗਲੀ ਦਰਗਾਹ ਮੇਂ ਲੇਵਾਂਗੇ ਤਾਂ ਦੁਨੀਚੰਦ ਸੂਈ ਲੈਕੇ ਆਪਣੇ ਘਰ ਆਇਕੇ ਇਸਤ੍ਰੀ ਕੋ ਕਹਾ ਏਹ ਸੂਈ ਸ੍ਰੀ ਗੁਰੂ ਜੀ ਨੇ ਦਿੱਤੀ ਹੈ ਅਤੇ ਬਚਨ ਕੀਤਾ ਹੈਸ ਜੋ ਏਹ ਸੂਈ ਤੇਰੇ ਪਾਸੋਂ ਅਗਲੀ ਦਰਗਾਹ ਵਿੱਚ ਮੰਗ ਲੇਵਾਂਗੇ ਤਾਂ ਇਸਤ੍ਰੀ ਨੇ ਕਹਿਆ ਹੇ ਪਰਮੇਸ਼ਰ ਜੀ ਕੇ ਸਵਾਰੇ ਤੇਰੇ ਨਾਲ ਏਹ ਸੂਈ ਕਿਓਂਕਰ ਚਲੇਗੀ ਏਸ

ਸ਼ਰੀਰ ਕਉ ਲੈਕਰ ਮਾਤਾ ਦੇ ਪੇਟੋਂ ਪੈਦਾ ਹੋਤਾ ਹੈ ਜਬ ਇਸ ਦੇਹ ਸੇ ਪਰਾਣ ਨਿਆਰੇਹੋਤੇ ਹੈਂ ਤਬ ਏਹ ਭੀ ਜਲਾਈ ਜਾਂਦੀ ਹੈ ਜਾਂ ਜ਼ਮੀਂਨ ਮੇਂ ਦਬਾਇ ਦੇਂਦੇ ਹਨ ਜਾਂ ਵਗਦੇ ਜਲ ਮੇਂ ਰੁੜ੍ਹਾਇ ਦੇਂਦੇ ਹਨ ਸ਼ਰੀਰ ਤਕ ਤਾਂ ਨਾਲ ਨਹੀਂ ਜਾਂਦਾ ਸੂਈ ਕਿਸਤਰਾਂ ਜਾਵੇਗੀ ਇਸ ਸੂਈ ਨੂੰ ਮੋੜ ਦਿਓ ਅਤੇ ਏਹ ਸੰਤ ਪੂਰਨ ਪੁਰਖ ਹਨ ਜਿਸਤਰਾਂ ਆਖਦੇ ਹਨ ਓਹ ਕਰੋ ਤਾਂ ਦੁਨੀਚੰਦ ਨੇ ਕਹਿਆ ਹੇ ਬੰਦੀ ਪਰਮੇਸ਼ਰ ਦੀ ਓਹ ਤੋ ਏਹ ਬਚਨ ਕਹਿੰਦੇ ਹਨ ਏਹ ਮਾਯਾ ਜੋ ਤੁਹਾਡੇ ਪਾਸ ਹੈ ਸੱਤ ਲੱਖ ਇਸ ਦੌਲਤ ਨੂੰ ਪਰਮੇਸ਼ਰ ਦੇ ਅਰਥ ਵੰਡ ਦਿਓ ਭੁਖੇ ਕੋ ਰੋਟੀ ਨੰਗੇ ਕੋ ਕਪੜਾ ਹੋਰ ਗ਼ਰੀਬਾਂ ਨੂੰ ਦੇਵੇ ਤਾਂ ਤੁਮਾਰੇ ਸਾਥ ਜਾਵੇਗੀ ਤਾਂ ਓਹ ਇਸਤ੍ਰੀ ਭਰਤਾ ਦੋਨੋਂ ਗੁਰੂ ਜੀ ਕੀ ਚਰਨੀਂ ਆਇ ਲਗੇ ਅਤੇ ਮੁਖ ਥੀਂ ਕਹਿਓਨੇ ਹੇ ਪ੍ਰਭ ਜੀ ਇਸ ਸੰਸਾਰ ਤੇ ਪਾਰ ਕਰੋ ਹਮ ਆਪ ਦੀ ਸਰਨ ਹੈਂ ਤਾਂ ਗੁਰੂ ਜੀ ਨੇ ਸ਼ਲੋਕ ਕਹਿਆ ॥

ਮਹਲਾ ੧ ॥ ਲੱਖ ਮਣ ਸੁਇਨਾ ਲੱਖ ਮਣ ਰੁਪਾ ਲੱਖ ਸਾਹਾਂ ਸਿਰ ਸਾਹ ॥
ਲੱਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਸਾਹ ॥ ਜਿਥੈ ਸਾਇਰ ਲੰਘਣਾ
ਅਗਨ ਪਾਣੀ ਅਸਗਾਹ ॥ ਕੰਧੀ ਦਿਸ ਨ ਆਵਈ ਧਾਹੀ ਪਵੈ ਕਹਾਹ ॥ ਨਾਨਕ
ਓਥੇ ਜਾਣੀਐ ਸਾਹ ਕਈ ਪਾਤਿਸ਼ਾਹ ॥ ੧ ॥

ਏਹ ਬਚਨ ਸੁਣਕੇ ਦੁਨੀਚੰਦ ਅਤੇ ਉਸਦੀ ਇਸਤ੍ਰੀ ਦੋਨੋਂ ਹਾਥ ਜੋੜ ਕਰ ਗੁਰੂ ਜੀ ਦੀ ਬਡੀ ਸਰਧਾ ਕੇ ਸਾਥ ਉਸਤਤਿ ਕਰਨੇ ਲਗੇ ਕਿ ਹੇ ਪਰਮੇਸ਼ਰ ਰੂਪ ਕ੍ਰਿਪਾ ਨਿਧਾਨ ਹੇ ਦੀਨਾਨਾਥ ਜੀ ਦੀਨਾਬੰਧੂ ਸੁਆਮੀ ਹੇ ਪ੍ਰਭੋ ਅੰਤਰਜਾਮੀ ਆਪਨੇ ਸਾਡੇ ਉੱਪਰ ਬਡੀ ਕ੍ਰਿਪਾ ਕੀਤੀ ਹੈ ਅਬ ਕ੍ਰਿਤਾਰਥ ਭਏ ਹਾਂ ਜੈਸਾ ਆਪ ਕਹੋਗੇ ਤੈਸਾ ਹੀ ਕਰੇਂਗੇ ਹੇ ਪ੍ਰਭ ਜੀ ਤਾਂ ਗੁਰੂ ਨਾਨਕ ਜੀ ਕਹਿਆ ਹੇ ਦੁਨੀਚੰਦ ਏਸ ਪਦਾਰਥ ਕੋ ਸੰਚੀਦਾ ਹੈ ਤਾਂ ਕਈ ਪਾਪ ਹੋਂਦੇ ਹਨ ਵਲ ਛਲ ਕਰੀਦੇ ਹੈਨ ਤਾਂ ਇਕੱਠਾ ਹੁੰਦਾ ਹੈ ਫੇਰ ਨਾਲ ਨਹੀਂ ਜਾਂਦਾ ਇਕੱਠਾ ਕਰਦਿਆਂ ਆਰਬਲਾ ਬੀਤ ਜਾਂਦੀ ਹੈ ਤੇ ਏਹ ਧਰਿਆ ਰਹਿ ਜਾਂਦਾ ਹੈ ਏਹ ਜੀਵ ਤੇ ਨਿਆਰਾ ਹੋਇ ਜਾਂਦਾ ਹੈ ਜ਼ੇਹੜੇ ਪਾਪ ਕੀਤੇ ਹੋਏ ਹੁੰਦੇ ਹੈਨ ਸੋ ਭੋਗਣੇ ਪੈਂਦੇ ਹੈਨ ਬਿਨਾਂ ਪੁੰਨ ਕੀਤੇ ਏਹ ਧਨ ਕਿਸੇ ਕੰਮ ਨਾਹੀਂ ਇਸ ਪ੍ਰਾਣੀ ਦੇ ਤ੍ਰਿਨ ਮਿੱਤ੍ਰ ਹੈਨ ਇਕ ਪਦਾਰਥ ਦੂਜਾ ਪਰਵਾਰ ਤੀਸਰਾ ਕਰਮ ਜਿਤਨਾ ਚਿਰ ਏਹ ਪ੍ਰਾਣ ਦੇਹ ਮੇਂ ਹੈਨ ਉਤਨਾ ਚਿਰ ਪਦਾਰਥ ਸੰਗੀ ਹੈ ਜਿਸ ਵੇਲੇ ਮਰਗਿਆ ਧਨ ਦੇ ਮਾਲਕ ਹੋਰ ਹੋਗਏ ਸਨਬੰਧੀ ਸਮਸਾਨ ਮੇਂ ਪ੍ਰਾਣੀ ਨੂੰ ਜਲਾਇ ਆਏ ਜਿਨਾਂ ਵਾਸਤੇ ਵਲ ਛਲ ਕਰਦਾ ਸੀ ਤਨ ਦੇ ਦਾਹ ਤੀਕਰ ਪਰਵਾਰ ਸੰਗੀ ਰਹਿਆ ਤੀਜੇ ਕਰਮ ਇਸਦੇ ਮਿੱਤ੍ਰ ਓਹ ਪਰਲੋਕ ਤੀਕਰ ਨਾਲ ਰਹੇ ਭਲੇ ਬੁਰੇ ਫਲ ਦੇਕਰ ਹਟਦੇ ਹੈਂ ਇਸੀ ਵਾਸਤੇ ਹੇ ਦੁਨੀਚੰਦ ਸ਼ੁਭ ਕਰਮ ਕਰੋ ਪਦਾਰਥ ਕੋ ਪਰਮੇਸ਼ਰ ਕੇ ਅਰਥ ਖ਼ਰਚ ਕਰੋ ਜਿਸ ਕਰਕੇ ਤੁਹਾਡੀ ਲੋਕ ਪਰਲੋਕ ਵਿੱਚ ਸਹਾਇਤਾ ਕਰੇ ਇਸ ਲੋਕ ਮੇਂ ਜਸ ਹੋਵੇਗਾ ਪਰਲੋਕ ਵਿੱਚ ਸੁਖ ਭੋਗੋਗੇ ਸਤਿਗੁਰੂ ਜੀ ਕਾ ਬਚਨ ਮਾਨ ਕਰ ਦੁਨੀਚੰਦ ਨੇ ਸੱਤ ਲੱਖ ਕੋ ਪਰਮੇਸ਼ਰ ਕੇ

ਅਰਥ ਦਾਨ ਕੀਆ ਇਸਤ੍ਰੀ ਭਰਤਾ ਦੋਨੋਂ ਗੁਰੂ ਜੀ ਕੇ ਸਿੱਖ ਹੋਏ ਲਗੇ ਗੁਰੂ ਗੁਰੂ ਜਪਣ ਸਤ ਸੰਗਤ ਕਰਦੇ ਰਹਿਣ ਆਏ ਸੰਤ ਦੀ ਛਾਦਨ ਭੋਜਨ ਦੀ ਸੇਵਾ ਕਰਨ ਸ੍ਰੀ ਵਾਹਿ ਗੁਰੂ ਜਪਣੇ ਤੇ ਨਿਹਾਲ ਹੋਏ ਤਹਾਂ ਤੇ ਗੁਰੂ ਜੀ ਚਲੇ ਤਾਂ ਮਰਦਾਨੇ ਨੂੰ ਗੁਰੂ ਜੀ ਆਖਿਆ ਹੇ ਮਰਦਾਨਾ ਬੇਬੇ ਜੀ ਯਾਦ ਕੀਤਾ ਹੈ ਚਲੋ ਸੁਲਤਾਨਪੁਰ ਚਲੀਏ ਬੇਬੇ ਜੀ ਕੀ ਖ਼ੁਸ਼ੀ ਕਰੀਏ ਇਤਨਾ ਕਹਿੰਦੇ ਹੀ ਸੀ ਤੁਰਤ ਸੁਲਤਾਨ ਪੁਰ ਜਾਇ ਪਹੁੰਚੇ ਬੇਬੇ ਜੀ ਦੇ ਘਰ ਜਾਇ ਵੜੇ ਤੁਲਸਾਂ ਨੇ ਕਹਿਆ ਬਹੂ ਜੀ ਤੁਸਾਡਾ ਭਾਈ ਜੀ ਆਯਾ ਹੈ ਏਹ ਸੁਣਕਰ ਬੜੀ ਪ੍ਰਸੰਨ ਭਈ ਬੰਦਨਾ ਕਰਨੇ ਵਾਸਤੇ ਦੌੜੀ ਅਤੇ ਨੇਤ੍ਰਾਂ ਥੀਂ ਜਲ ਆਯਾ ਤਾਂ ਗੁਰੂ ਜੀ ਨੇ ਬੇਬੇ ਜੀ ਦਾ ਸਿਰ ਆਪਣੇ ਦੋਨੋਂ ਹੱਥ ਤੇ ਲੈ ਲਿਆ ਅਰ ਮੰਜਾ ਬਿਛਾ ਥਾ ਗੁਰੂ ਜੀ ਬੈਠ ਗਏ ਗੁਰੂ ਜੀ ਕੋ ਬੇਬੇ ਜੀਨੇ ਕੁਸ਼ਲ ਪੂਛਾ ਇਤਨੇ ਮੇਂ ਜੈਰਾਮ ਜੀ ਸੁਣਿਆ ਕਿ ਭਾਈ ਜੀ ਆਏ ਹੈਨ ਉਸੀ ਛਿਨ ਮੇਂ ਜੈਰਾਮ ਜੀ ਦਰਸ਼ਨ ਆ ਕੀਤਾ ਤੇ ਬਡੇ ਪ੍ਰਸੰਨ ਹੋਏ ਬਾਬੇ ਜੀ ਕੋ ਬੰਦਨਾ ਕਰਕੇ ਭੱਯਾ ਜੈਰਾਮ ਪਾਸ ਬੈਠ ਗਏ ਪ੍ਰੇਮ ਸਹਿਤ ਕੁਸ਼ਲਖੇਮ ਪੂਛਾ ਅਰ ਬੇਬੇ ਜੀ ਕਹਾ ਹੇ ਭਾਈ ਜੀ ਬਡੀ ਮੁੱਦਤ ਹੋ ਗਈ ਹੈ ਆਪਨੇ ਦਰਸ਼ਨ ਨਹੀਂ ਦੀਆ ਸਾਨੂੰ ਬਿਸਾਰ ਛੱਡਿਆ ਹੈ ਆਪ ਦੇ ਦਰਸ਼ਨ ਕਰਕੇ ਸਾਡਾ ਮਨ ਬੜਾ ਅਨੰਦ ਹੁੰਦਾ ਹੈ ਤਾਂ ਇਤਨੇ ਮੇਂ ਜੈਰਾਮ ਨੇ ਕਹਿਆ ਆਪ ਏਥੇ ਹੀ ਰਹੀਏ ਗੋਬਿੰਦ ਬੈਠੇ ਸਿਮਰੀਏ ਸਾਨੂੰ ਬੜਾ ਅਨੰਦ ਦੇਂਦੇ ਰਹੋ ਇਤਨੇ ਮੇਂ ਸਿਰੀਚੰਦ ਜੀ ਭੀ ਬਾਹਰ ਤੇ ਆਏ ਨਮਸਕਾਰ ਬਾਬੇ ਜੀ ਦੇ ਚਰਨਾਂ ਪਰ ਕੀਆ ਸਮੀਪ ਬੈਠ ਗਏ ਸਤਿ ਗੁਰੂ ਜੀ ਨੇ ਕਹਿਆ ਭੱਈਆ ਜੀ ਰਟਨ ਕਰਨੇ ਕਰ ਹੁਣ ਆਪਦੇ ਪਾਸ ਨਹੀਂ ਰਹਾ ਜਾਂਦਾ ਜਦੋਂ ਯਾਦ ਕਰੋਗੇ ਮੈਂ ਤਦੋਂ ਹੀ ਤੁਹਾਡੇ ਪਾਸ ਦੇਰ ਤੇ ਬਿਨਾਂ ਆਇ ਪਹੁਚਾਂਗਾ ਬਹੁਤ ਪ੍ਰਕਾਰ ਕਰਕੇ ਧੀਰਜ ਦੀਆ ਰਾਤ੍ਰੀ ਸੁਲਤਾਨਪੁਰ ਮੇਂ ਰਹੇ ਜਬ ਪ੍ਰਾਤ ਕਾ ਸਮਾ ਹੂਆ ਬੇਬੇ ਜੀ ਕੋ ਜੈਰਾਮ ਜੀ ਕੋ ਸਿਰੀਚੰਦ ਸਭ ਕੋ ਮਿਲ ਕਰ ਧੀਰਜ ਦੀਆ ਤੇ ਗਮਨ ਕਰਤੇ ਭਏ ਮਾਤਾ ਪਿਤਾ ਕੋ ਆਇ ਕਰ ਮਿਲੇ ਕਰਤਾਰਪੁਰ ਮੇਂ ਆਏ ਮਰਦਾਨੇ ਆਖਿਆ ਗੁਰੂ ਜੀ ਮੈਂ ਆਪਣੇ ਸਨਬੰਧੀਆਂ ਨੂੰ ਤਲਵੰਡੀ ਜਾਕੇ ਮਿਲ ਆਵਾਂ ਸੁਨ ਕਰ ਕ੍ਰਿਪਾ ਨਿਧਾਨ ਹਸੇ ਅਰ ਕਹਿਆ ਮਰਦਾਨਾ ਤੇਰੇ ਸਨਬੰਧੀਆਂ ਨੂੰ ਮਰਨ ਨਹੀਂ ਦੇਂਦੇ ਸਾਡੇ ਹੁੰਦਿਆਂ ਸਨਬੰਨੀਆਂ ਦੀ ਚਿੰਤਾ ਨਾਂ ਕਰ ਤੇਰੇ ਟੱਬਰ ਕੋਲ ਜਮ ਨੂੰ ਪਹੁੰਚਣ ਨਹੀਂ ਦਿੰਦੇ ਹੱਛਾ ਹੁਣ ਤੇਰੇ ਮਨ ਮੇਂ ਸਨਬੰਧੀਆਂ ਦਾ ਮੋਹ ਜਾਗਿਆ ਹੈ ਜਾਹ ਮਿਲ ਆਉ ਬਹੁਤਾ ਚਿਰ ਨਾ ਲਾਵੀਂ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਲੈਕੇ ਘਰ ਜਾਵਾਂ ਖ਼ਾਲੀ ਜਾਵਾਂ ਉਨਾਂ ਨੂੰ ਕਿਆ ਲੈ ਜਾਵਾਂ ਮੇਰੇ ਹੱਥ ਦੀ ਤਰਫ਼ ਦੇਖਣਗੇ ਸਤਿਗੁਰੂ ਜੀ ਨੇ ਕਹਿਆ ਰੋੜਾਂ ਦੀ ਮੁੱਠ ਭਰਕੇ ਕਪੜੇ ਦੇ ਪੱਲੇ ਬੰਨ੍ਹ ਲੈ ਸੰਸਾ ਨਾ ਕਰੀਂ ਘਰ ਜਾਇਕੇ ਖੋਲ੍ਹੀਂ ਜੋ ਕੁਛ ਚਾਹੇਂਗਾ ਸੋ ਹੋਇ ਜਾਵੇਗਾ ਤਾਂ ਮਰਦਾਨੇ ਉਸੇ ਤਰਾਂ ਕੀਤਾ ਰੋੜਾਂ ਦੀ ਮੁੱਠ ਭਰ ਲਈ ਕਪੜੇ ਦੇ ਪੱਲੇ ਬੰਨ੍ਹਕੇ ਟੁਰ ਗਿਆ ਬੜਾ ਖ਼ੁਸ਼ੀ ਹੋਇਕਰ ਘਰ ਨੂੰ ਗਿਆ ਆਪਣੇ ਪਰਵਾਰ ਨੂੰ ਜਾਇ ਮਿਲਿਆ ਪੱਲਿਓਂ ਖੋਲਕੇ ਘਰ ਦਿਆਂ ਨੂੰ ਦਿੱਤੇ ਸੋਨੇ ਦੇ ਰੋੜ ਹੋਇ ਗਏ ਬੜੇ ਖ਼ੁਸ਼ੀ ਹੋਏ

ਲੋਕਾਂ ਨੇ ਸੁਨਿਆ ਮਰਦਾਨਾਂ ਸੋਨੇ ਦੇ ਰੋੜ ਲਿਆਯਾ ਹੈ ਲੋਕ ਪੁੱਛਨ ਅਵਣ ਤੇ ਬਾਬੇ ਨਾਨਕ ਜੀ ਦੀ ਕੁਸ਼ਲ ਪੂਛੇਂ ਬੜੀ ਮਧਰ ਬਾਨੀ ਸਾਥ ਮਰਦਾਨਾ ਸਰਬ ਕੋ ਕਹੇ ਕੁਸ਼ਲ ਆਨੰਦ ਹੈ ਤੇ ਸਭ ਕੋ ਪ੍ਰਸੰਨ ਹੋਇਕੇ ਮਿਲਿਆ ਕੋਈ ਕਾਲ ਮਰਦਾਨਾ ਆਪਨੇ ਸਨਬੰਧੀਆਂਨੂੰ ਮਿਲਕੇ ਗੁਰੂ ਜੀ ਕੇ ਪਾਸ ਆਯਾ ਬੋਲੋ ਭਾਈ ਜੀ ਵਾਹਿਗੁਰੂ ॥

## ਸਾਖੀ ਘਰ ਦੀ ਦਾਸੀ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਜੀ ਕਰਤਾਰਪੁਰ ਆਪਣੇ ਘਰ ਵਿੱਚ ਸੁਖ ਨਾਲ ਸੁੱਤੇ ਹੋਏ ਸਨ ਤੇ ਰਸੋਈ ਤਿਆਰ ਹੋਈ ਸੀ ਤਾਂ ਰਸੋਈਏ ਨੇ ਮਾਤਾ ਜੀ ਅੱਗੇ ਅਰਜ਼ ਕੀਤੀ ਮਾਤਾ ਜੀ ਰਸੋਈ ਤਿਆਰ ਹੈ ਤਾਂ ਉਸ ਵਕਤ ਮਾਤਾ ਜੀ ਕਿਸੇ ਕੰਮ ਵਿੱਚ ਬੈਠੇ ਥੇ ਤਾਂ ਆਪਨੀ ਦਾਸੀ ਨੂੰ ਆਖਿਆ ਗੁਰੂ ਜੀ ਕੋ ਜਗਾਇ ਲਿਆਉ ਤਾਂ ਲਉਂਡੀ ਗਈ ਤਾਂ ਸ੍ਰੀ ਗੁਰੂ ਜੀ ਨੂੰ ਲਗੀ ਜਗਾਉਣ ਤਾਂ ਉਸ ਪਾਸੋਂ ਕੀ ਹੋਈ ਜੋ ਸ੍ਰੀ ਗੁਰੂ ਜੀ ਦੇ ਚਰਨ ਜ਼ੁਬਾਨ ਨਾਲ ਲਗੀ ਚੱਟਣ ਜਾਂ ਉਸਨੇ ਚਰਨ ਚੱਟਿਆ ਤਾਂ ਲਉਂਡੀ ਦਿੱਬਜ ਦ੍ਰਿਸ਼ਟ ਹੋ ਗਈ ਅਗਮ ਨਿਗਮ ਦੀ ਸੋਝੀ ਹੋ ਗਈ ਕਿਆ ਦੇਖੇ ਕਿ ਗੁਰੂ ਜੀ ਸਮੁੰਦਰ ਕੇ ਕਿਨਾਰੇ ਉਪਰ ਖੜੇ ਹੈਨ ਕਿਸੇ ਸਿੱਖ ਦਾ ਜਹਾਜ਼ ਡੁੱਬਦਾ ਸੀ ਸੋ ਪਾਰ ਕਰ ਦਿੱਤਾ ਨੇ ਏਹ ਕਉਤਕ ਲਉਂਡੀ ਦੇਖਕਰ ਮਾਤਾ ਜੀ ਦੇ ਪਾਸ ਲਗੀ ਕਹਿਨ ਜੋ ਮਾਤਾ ਜੀ ਗੁਰੂ ਜੀ ਏਥੇ ਨਹੀਂ ਜਦ ਆਉਣਗੇ ਤਾਂ ਜਗਾਇ ਲਿਆਵਾਂਗੀ ਤਾਂ ਮਾਤਾ ਜੀ ਸੁਣਕਰ ਕਹਿਆ ਅਰੀ ਗੁਰੂ ਜੀ ਤਾਂ ਘਰ ਵਿੱਚ ਸੁੱਤੇ ਹੈਨ ਤਾਂ ਦਾਸੀ ਕਹਿਆ ਮਾਤਾ ਜੀ ਗੁਰੂ ਜੀ ਸਮੁੰਦ੍ਰ ਵਿੱਚ ਸਿੱਖ ਦਾ ਜਹਾਜ਼ ਕੱਢਣ ਗਏ ਹੋਏ ਹੈਨ ਏਹ ਸੁਣਕਰ ਮਾਤਾ ਚੁਪ ਕਰ ਰਹੀ ਜਦ ਗੁਰੂ ਜੀ ਜਾਗੇ ਤਾਂ ਮਾਤਾ ਜੀ ਕਹਿਆ ਜੀ ਮਹਾਰਾਜ ਜੀ ਏਹ ਲਉਂਡੀ ਸਾਨੂੰ ਮਸਖ਼ਰੀਆਂ ਕਰਦੀ ਹੈ ਤਾਂ ਗੁਰੂ ਜੀ ਕਹਿਆ ਇਸਦੀ ਕਿਆ ਮਜਾਲ ਹੈ ਜੋ ਧੁਹਾਂਨੂੰ ਕੁਛ ਆਖੇ ਓਹ ਕੀ ਬਾਤ ਹੈ ਜੋ ਆਖੀ ਸੁ ਤਾਂ ਮਾਤਾ ਜੀ ਕਹਿਆ ਜੀ ਰਸੋਈਏ ਨੇ ਰਸੋਈ ਤਿਆਰ ਕਰਕੇ ਤੇ ਆਖਿਆ ਜੀ ਰਸੋਈ ਤਿਆਰ ਹੈ ਤਾਂ ਮੈਂ ਏਸਨੂੰ ਆਖਿਆ ਅਰੀ ਤੂ ਜਾਇ ਕਰ ਗੁਰੂ ਜੀ ਕਉ ਜਗਾਇ ਲਿਆਉ ਤਾਂ ਏਹ ਕਹਿਣ ਲਗੀ ਕਿ ਗੁਰੂ ਜੀ ਤਾਂ ਸਮੁੰਦਰ ਵਿੱਚ ਸਿੱਖ ਦਾ ਜਹਾਜ਼ ਕੱਢਣ ਗਏ ਹੈਨ ਜਦ ਆਵਨਗੇ ਤਾਂ ਜਗਾਇ ਲਿਆਵਾਂਗੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਕਿ ਐਸੀਆਂ ਕਮਲੀਆਂ ਝੱਲੀਆਂ ਦੀ ਗੱਲ ਨਹੀਂ ਮੰਨੀਦੀ ਜਦ ਗੁਰੂ ਨਾਨਕ ਜੀ ਏਹ ਗੱਲ ਜ਼ੁਬਾਨ ਨਾਲ ਕਹਿੰਦੇ ਹੀ ਸਨ ਤਾਂ ਓਹ ਲਉਂਡੀ ਝੱਲੀ ਹੋਇ ਗਈ ਪਰ ਉਸਨੇ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਸੀ ਅਤੇ ਨਾਲੇ ਟਹਿਲ ਕਰਦੀ ਰਹੀ ਸੀ ਏਸ ਵਾਸਤੇ ਉਸ ਲਉਂਡੀ ਦੀ ਬੁੱਧ ਨਿਰਮਲ ਰਹੀ ਤਾਂ ਫੇਰ ਕਿਤਨੇਕ ਦਿਨ ਗੁਰੂ ਬਾਬਾ ਜੀ ਘਰ ਵਿੱਚ ਰਹਿਕੇ ਕਿਥਾਊਂ ਚਲੇ ਤਾਂ ਮੂਲੇ ਦੀ ਧੀ ਚਉਣੀ ਨੇ ਆਖਿਆ ਜੀ ਸੱਚੇ ਪਾਤਿਸ਼ਾਹ ਜੀ ਜਾਂ ਆਪ ਏਥੇ ਰਹਿੰਦੇ ਹੋ ਤਾਂ ਸਾਡਾ ਰਾਜ ਸਾਜ ਬਣਿਆ ਰਹਿੰਦਾ ਹੈ ਜੇ ਚਲਦੇ ਹੋ ਤਾਂ ਮੈਨੂੰ ਨਾਲ ਲੈ ਚਲੋ ਤਾਂ ਬਚਨ

ਹੋਯਾ ਤੇਰਾ ਰਾਜ ਅਤੇ ਸਾਜ ਸਭ ਦਿਨੋਂ ਦਿਨ ਵਧਦਾ ਜਾਵੇਗਾ ਤੂੰ ਚਿੰਤਾ ਕਾਈ ਨਾ ਕਰ ਕਰਤਾਰ ਭਲੀ ਬਾਤ ਕਰੇਗਾ ਅਤੇ ਮੂਲੇ ਦੀ ਧੀਏ ਤੂੰ ਗਿਣਤੀ ਕਾਈ ਨ ਕਰ ਅਤੇ ਮੈਂ ਤੁਸਾਡੇ ਪਾਸ ਹੀ ਹਾਂ ਅਤੇ ਸ੍ਰੀ ਬਾਬਾ ਜੀ ਕਹਿਆ ਅਸੀ ਸੈਦਪੁਰ ਜਾਵੀਏਂਗੇ ਤਾਂ ਫੇਰ ਕੁਛ ਕਾਲ ਰਹਿਕਰ ਤੁਸਾਡੇ ਪਾਸ ਆਵਾਂਗੇ ਤਾਂ ਸ੍ਰੀ ਗੁਰੂ ਜੀ ਮਾਤਾ ਪਿਤਾ ਔਰ ਕੁਟੰਬ ਨੂੰ ਮਿਲਕੇ ਓਥੋਂ ਚਲਦੇ ਰਹੇ ਗੁਰੂ ਜੀ ਨਾਲ ਮਰਦਾਨਾ ਔਰ ਦੂਜਾ ਮੈਂ ਦਾਸ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਸੈਦਪੁਰ ਪਠਾਨਾਂ ਦੇ ਗਏ ਤੇ ਸਾਖੀ ਮੀਰ ਬਾਬਰ ਨਾਲ ਹੋਈ

ਤਾਂ ਗੁਰੂ ਜੀ ਜਾਂਦੇ ਜਾਂਦੇ ਸੈਦਪੁਰ ਜਾਇ ਪ੍ਰਾਪਤ ਹੂਏ ਅਤੇ ਅੱਗੇ ਇਕਨਾਂ ਪਠਾਣਾਂ ਦੇ ਘਰ ਵੀਵਾਹ ਹੈਸੀ ਤਾਂ ਓਹ ਪਠਾਣ ਅਕੱਠੇ ਹੁਇਕਰ ਨਚਦੇ ਖੇਡਦੇ ਆਹੇ ਪਰ ਸ੍ਰੀ ਬਾਬੇ ਜੀ ਨਾਲ ਕੁਝ ਫ਼ਕੀਰ ਰਹਿੰਦੇ ਸਨ ਤਾਂ ਸ੍ਰੀ ਗੁਰੂ ਜੀ ਦੇਖਿਆ ਜੋ ਫ਼ਕੀਰਾਂ ਨੂੰ ਭੁੱਖ ਨੇ ਆਜਜ਼ ਕੀਤਾ ਹੈ ਅਤੇ ਖ਼ਬਰ ਕਿਸੇ ਲਈਆ ਨਾਹੀਂ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ ਕਹਿਰ ਵਿਚ ॥

ਰਾਗ ਤਿਲੰਗ ਮਹਲਾ ੧ ॥ ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥ਪਾਪ ਕੀ ਜੰਞ ਲੈ ਕਾਬਲੋਂ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ ॥ ਸਰਮ ਧਰਮ ਦੁਇ ਛਪ ਖਲੋਤੇ ਕੂੜ ਫਿਰੈ ਪਰਧਾਨ ਵੇ ਲਾਲੋ ॥ ਕਾਜ਼ੀਆਂ ਬਾਮਣਾ ਕੀਗਲ ਥਕੀ ਅਗਦ ਪੜ੍ਹੈ ਸ਼ੈਤਾਨ ਵੇ ਲਾਲੋ ॥ ਮੁਸਲਮਾਨੀਆਂ ਪੜਹਿ ਕਤੇਦਾਂ ਕਸ਼ਟ ਮਹਿ ਕਰਹਿ ਖ਼ੁਦਾਇ ਵੇ ਲਾਲੋ ॥ ਜਾਤ ਸਨਾਤੀ ਹੋਰ ਹਿੰਦਵਾਣੀਆ ਏਹ ਭੀ ਲੇਖੇ ਲਾਇ ਵੇ ਲਾਲੋ॥੧॥ ਸਾਹਿਬ ਕੇ ਗੁਣ ਨਾਨਕ ਗਾਵੈ ਮਾਸਪੁਰੀ ਵਿਚ ਆਖਿ ਮਸੋਲਾ॥ਜਿਨ ਉਪਾਈ ਰੰਗ ਰਵਾਈ ਬੈਠਾ ਵੇਖੈ ਵਖਿ ਅਕੇਲਾ॥ ਸਚੜਾ ਸਾਹਿਬ ਸਚੁ ਤਪਾਵਹਿ ਸੱਚੜਾਨਿਆਉ ਕਰੇਗਾ ਮਸੋਲਾ॥ ਕਾਇਆਂ ਕੱਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ॥ਆਉਨ ਅਠਤ੍ਰੇ ਜਾਨ ਸਤਾਨਵੈ ਅਉਰ ਭੀ ਉਠਸੀ ਮਰਦ ਕਾਚੇਲਾ ॥ ਸਚ ਕੀ ਬਾਣੀ ਨਾਨਕ ਆਖੈ ਸੱਚ ਸੁਣਾਇਸੀ ਸੱਚ ਕੀ ਬੇਲਾ ॥ ੨ ॥ ੧ ॥ ਜਾਂ ਏਹ ਸ਼ਬਦ ਸ੍ਰੀ ਬਾਬੇ ਕਹਿਆ ਤਾਂ ਇਕ ਬ੍ਰਾਹਮਣ ਸੁਣਕਰ ਆਖਿਆ ਭਾਈ ਏਸ ਫ਼ਕੀਰ ਨੇ ਬੜਾ ਗ਼ਜ਼ਬ ਦਾ ਸ਼ਬਦ ਕਹਿਆ ਹੈ ਤਾਂ ਉਸ ਬ੍ਰਾਹਮਣ ਨੇ ਮਨ ਵਿਚ ਕਹਿਆ ਕਿ ਮੈਂ ਏਨਾਂ ਦੀ ਪੈਰੀਂ ਪੈਕਰ ਏਹ ਬਖ਼ਸ਼ਾਵਾਂ ਤਾਂ ਉਸਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਨਮਸਕਾਰ ਕਰਕੇ ਕਹਿਆ ਜੀ ਏਹ ਸ਼ਬਦ ਗ਼ਜ਼ਬ ਦਾ ਫੇਰੀਐ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਸੁਆਮੀ ਏਹ ਸ਼ਬਦ ਨਹੀ ਫਿਰਦਾ ਜੋ ਵਰਣੀ ਸੀ ਸੋ ਵੱਗ ਗਈ ਪਰ ਤੂੰ ਬਖ਼ਸ਼ਿਆ ਹੈਂ ਪਰ ਤੂੰ ਇਸ ਸ਼ਹਿਰ ਥੀਂ ਦੋਹ ਤਿੰਨਾਂ ਕੋਹਾਂ ਉੱਪਰ ਜਾਇ ਰਹੁ ਅਤੇ ਜੋ ਟੋਹਬਾ ਹੈ ਉਸ ਟੋਹਬੇ ਉੱਪਰ ਆਪਣੇ ਟੱਬਰ ਨੂੰ ਲੈ ਜਾਹ ਏਥੇ ਨਹੀਂ ਰਹਿਣਾ ਜੇ ਰਹੇਂਗਾ ਤੇ ਮਾਰਿਆ ਜਾਵੇਂਗਾ ਤਾਂ ਓਹ ਬ੍ਰਾਹਮਣ ਆਪਣੇ ਬਾਲ ਬੱਚੇ ਕਉ ਲੈਕਰ ਬਾਹਿਰ ਜਾਇ ਰਹਿਆ ਅਤੇ ਸ੍ਰੀ ਗੁਰੂ ਜੀ ਭੀ ਉਥੋਂ ਉੱਠਕੇ ਉਜਾੜ ਵਿਚ

ਜਾਇ ਬੈਠੇ ਤਾਂ ਹੁਕਮ ਕਰਤਾਰ ਦੇ ਨਾਲ ਬਾਬਾਰ ਕਾਬਲ ਥੀਂ ਚੜ੍ਹਿਆ ਸੁਬਹ ਹੋਂਦੀ ਨੂੰ ਸੈਦਪੁਰ ਆਇ ਮਾਰਿਆਸੁ ਹੋਰ ਆਸ ਪਾਸ ਦੇ ਗ੍ਰਾਉਂ ਸਭ ਮਾਰ ਲਏ ਹਿੰਦੂ ਮੁਸਲਮਾਨ ਸਭ ਕਤਲਾਮ ਹੋਏ ਔਰ ਤ੍ਰੀਮਤਾਂ ਬੁੱਢੀਆਂ ਜੁਆਨਾਂ ਕੁੜੀਆਂ ਸਭ ਬੰਨ੍ਹ ਲਈਆਂ ਘਰਬਾਰ ਢਾਹਿ ਦਿੱਤੇ ਬੁਰੀ ਹੋਈ ਅਜੇਹੀ ਮਾਰ ਬਾਬੇ ਦੇ ਸ਼ਬਦ ਨੇ ਕੀਤੀ ਜੋ ਪਠਾਣਾਂ ਉੱਪਰ ਮਹਾਂ ਪੁਰਖ ਦਾ ਗ਼ਜ਼ਬ ਹੋਯਾ ਖ਼ੁਦਾਇ ਮੰਨੇ ਫ਼ਕੀਰਾਂ ਨੂੰ ਫ਼ਕੀਰ ਮੰਨਣ ਖ਼ੁਦਾਇ ਨੂੰ ਅਤੇ ਜੋ ਫ਼ਕੀਰਾਂ ਦੇ ਦਿਲ ਵਿੱਚ ਗੁਜ਼ਰਦੀ ਹੈ ਸੋ ਖ਼ੁਦਾਇ ਸੁਣਦਾ ਹੈ ਸੋ ਫ਼ਕੀਰ ਕਉਣ ਹੈਨ ਸਿਦਕ ਸਬੂਰੀ ਵਿਚ ਰਹਿੰਦੇ ਹੈਨ ਤੇ ਮੇਹਰ ਮੁਹਬਤ ਵਿਚ ਰਹਿੰਦੇ ਹੈਨ ਜਿਨਾਂ ਪੰਚ ਭੂਤ ਆਤਮਾ ਵਸ ਕੀਤਾ ਹੈ ਸੋ ਓਹ ਫ਼ਕੀਰ ਆਖੀਦਾ ਹੈ ਇਸ ਗ੍ਰਸਤੀ ਕਉ ਏਹ ਚਾਹੀਦਾ ਹੈ ਕਿ ਫ਼ਕੀਰ ਹਿੰਦੂ ਹੋਵੇ ਭਾਵੇਂ ਮੁਸਲਮਾਨ ਹੋਵੇ ਸੇਵਾ ਕਰੇ ਜਿਤਨੀ ਹੋਇ ਆਵੇ ਤੇ ਫ਼ਕੀਰ ਦੇ ਕਰਮ ਨਾ ਵਿਚਾਰੇ ਤਾਂ ਬਾਬਾ ਜੀ ਉਜਾੜ ਵਿੱਚੋਂ ਉਠਕੇ ਸੈਦਪੁਰ ਆਇ ਗਏ ਕਿਆ ਦੇਖਣ ਤਾਂ ਕਤਲਾਮ ਹੋਈ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਇੱਥੇ ਕਿਆ ਵਰਤੀ ਹੈ ਤਾਂ ਮਰਦਾਨੇ ਆਖਿਆ ਜੀ ਸੱਚੇ ਪਾਤਸ਼ਾਹ ਜੋ ਤੁਧ ਵਰਤਾਯਾ ਹੈ ਸੋ ਵਰਤਿਅ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਉਚਾਰਿਆ

ਰਾਗ ਆਸਾ ਮਹਲਾ ੧ ॥ ਕਹਾਂ ਸੁ ਖੇਲ ਤਬੇਲਾ ਘੋੜੇ ਕਹਾਂ ਭੇਰੀ ਸਹਨਾਈ॥ ਕਹਾਂ ਸੋ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ ਕਹਾਂ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥ ਏਹ ਜਗ ਤੇਰਾ ਤੂੰ ਗੋਸਾਈ॥ ਏਕ ਘੜੀਮਹਿ ਥਾਪਿ ਉਥਾਪੇ ਜਰ ਵੰਡ ਦੇਵੈਂ ਭਾਈ॥੧॥ਰਹਾਉ॥ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾਂ ਸੁ ਬੰਕ ਸਰਾਈ॥ ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸ ਵੇਖ ਨੀਂਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥ ਇਸ ਜਰ ਕਾਰਣ ਘਣੀ ਵਿਗੁਤੀ ਇਨ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆਂ ਸਾਥ ਨ ਜਾਈ ॥ ਜਿਸਨੋ ਆਪ ਖੁਆਏ ਕਰਤਾ ਖੁਸਿ ਲਏ ਚੰਗਿਆਈ ॥ ੩ ॥ ਕੋਟੀਹੂ ਪੀਰ ਵਰਜਿ ਰਹਾਏ ਜਾ ਮੀਰ ਸੁਣਿਆ ਧਾਇਆ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥ ਕੋਈ ਮੁਗਲ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ ੪ ॥ ਮੁਗਲ ਪਠਾਣਾਂ ਭਈ ਲੜਾਈ ਰਣ ਮਹਿ ਤੇਗ ਵਗਾਈ ॥ ਓਨੀ ਤੁਪਕ ਤਾਣਿ ਚਲਾਈ ਓਨੀ ਹਸਤ ਚਿੜਾਈ ॥ ਜਿਨਕੀ ਚੀਰੀ ਦਰਗਹ ਫਾਟੀ ਤਿਨਾ ਮਰਣਾ ਭਾਈ ॥ ੫ ॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥ ਇਕਨਾ ਪੇਰਣ ਸਿਰਖੁਰ ਪਾਟੇ ਇਕਨਾ ਵਾਸ ਮਸਾਣੀ॥ ਜਿਨਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣ ਵਿਹਾਣੀ ॥ ੬ ॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥ ਦੁਖ ਸੁਖ ਤੇਰੈ ਭਾਣੇ ਹੋਵੈ ਕਿਸਥੈ ਜਾਇ ਰੂਆਈਐ॥

॥ ਹੁਕਮੀ ਹੁਕਮ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥ ੮ ॥
ਪਰ ਪਠਾਨ ਸਭ ਕਤਲਾਮ ਕੀਤੇ ਦ੍ਰੋਹੀ ਮੀਰ ਬਾਬਰ ਦੀ ਫਿਰੀ ਅਤੇ ਗੁਰੂ ਨਾਨਕ ਜੀ ਲਸ਼ਕਰ ਵਿਚ ਆਇ ਵੜਿਆ ਤੇ ਮੀਰ ਬਾਬਰ ਦਿਨ ਕਉ ਪਾਤਸ਼ਾਹੀ ਕਰਦਾ ਸੀ ਅਤੇ ਰਾਤ ਕਉ ਪੈਰੀ ਸੰਗਲ ਘੱਤ ਕੇ ਬੰਦਗੀ ਕਰਦਾ ਸੀ ਸੁਬਹ ਨੂੰ ਨਮਾਜ਼ ਕਰਦਾ ਸੀ ਅਤੇ ਤਰੀਹ ਸਿਪਾਰੇ ਕੁਰਾਨ ਦੇ ਪੜ੍ਹਦਾ ਸੀ ਤਾਂ ਪਿਛੇ ਭੰਗ ਖਾਂਦਾ ਸੀ ਜਾਂ ਲਸ਼ਕਰ ਵਿਚ ਗੁਰੂ ਬਾਬਾ ਜੀ ਲਗੇ ਫਿਰਨ ਤਾਂ ਬੰਦੀਵਾਨਾਂ ਵਲ ਦੇਖਕਰ ਸ੍ਰੀ ਬਾਬੇ ਜੀ ਕਉ ਤਰਸ ਆਯਾ ਤਾਂ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਗੁਰੂ ਜੀ ਸ਼ਬਦ ਉਚਾਰਿਆ॥ ਰਾਗੁ ਤਿਲੰਗ ਮਹਲਾ ੧

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥ ਆਪੈ ਦੋਸ ਨ ਦੇਈ ਕਰਤਾ ਜਮ ਕਰਿ ਮੁਗਲ ਚੜਾਇਆ॥ ਏਸੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨ ਆਇਆ॥ ੧॥ ਤੂੰ ਕਰਤਾ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ ਤਾਂ ਮਨ ਰੋਸ ਨ ਹੋਈ॥ ੧ ॥ ਰਹਾਉ॥ ਸਕਤਾ ਸੀਹ ਮਾਰੈ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜ ਵਿਗੋਏ ਕੁੱਤੀ ਮੁਇਆ ਸਾਰ ਨ ਕਾਈ॥ ਆਪੇ ਜੋੜ ਵਿਛੋੜੇ ਆਪੇ ਵੇਖ ਤੇਰੀ ਵਡਿਆਈ॥ ੨ ॥ ਜੇ ਕੋ ਨਾਉ ਧਰਾਏ ਵੱਡਾ ਸਾਦ ਕਰੇ ਮਨ ਭਾਣੇ ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥ ਮਰ ਮਰ ਜੀਵੈ ਤਾਂ ਕਿਛ ਪਾਏ ਨਾਨਕ ਨਾਮ ਵਖਾਣੇ॥ ੩॥

ਜਾਂ ਏਹ ਸ਼ਬਦ ਮੀਰ ਬਾਬਰ ਨੇ ਸੁਣਿਆ ਤਾਂ ਕਹਿਓਸੁ ਯਾਰੋ ਇਸ ਫ਼ਕੀਰ ਕਉ ਲੈ ਆਓ ਤਾਂ ਸ਼ਾਹੀ ਆਦਮੀਆਂ ਆਇਕਰ ਸ੍ਰੀ ਬਾਬੇ ਜੀ ਕੋ ਹਾਜ਼ਰ ਜਾਇ ਕੀਤਾ ਤਾਂ ਮੀਰ ਬਾਬਰ ਨੇ ਕਹਿਆ ਹੇ ਫ਼ਕੀਰ ਏਹ ਅਵਾਜ਼ ਫੇਰ ਸੁਣਾਓ ਤਾਂ ਸ੍ਰੀ ਬਾਬੇ ਜੀ ਫੇਰ ਓਹ ਸ਼ਬਦ ਸੁਣਾਯਾ ਤਾਂ ਮੀਰ ਬਾਬਰ ਕਹਿਆ ਯਾਰੋ ਏਹ ਤਾਂ ਭਲਾ ਫ਼ਕੀਰ ਹੈ ਤਬ ਪਾਤਸ਼ਾਹ ਨੇ ਜੋ ਭੰਗ ਵਾਲਾ ਹਮਾਚਾ ਅੱਗੇ ਰੱਖਿਆ ਅਤੇ ਮੂਹੋਂ ਮੀਰ ਬਾਬਰ ਕਹਿਆ ਫ਼ਕੀਰ ਜੀ ਭੰਗ ਖਾਹੁ ਤਾਂ ਗੁਰੂ ਜੀ ਕਹਿਆ ਮੀਰ ਜੀ ਮੈਂ ਭੰਗ ਖਾਧੀ ਹੈ ਜਿਸਦਾ ਅਮਲ ਕਦੇ ਨਹੀਂ ਉਤਰਦਾ ਤਾਂ ਮੀਰ ਬਾਬਰ ਕਹਿਆ ਓਹ ਭੰਗ ਕਉਨ ਹੈ ਜਿਸ ਦਾ ਅਮਲ ਕਦੇ ਨਹੀਂ ਉਤਰਦਾ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ॥ ਰਾਗੁ ਤਿਲੰਗ ਮਹਲਾ ੧ ॥ ਭਉ ਤੇਰਾ ਭਾਂਗ ਖਲੜੀ ਮੇਰਾ ਚੀਤ॥ ਮੈਂ ਦਿਵਾਨਾ ਭਇਆ ਅਤੀਤ॥ ਕਰ ਕਾਸਾ ਦਰਸ਼ਨ ਕੀ ਭੂਖ॥ ਮੈਂ ਦਰਿ ਮਾਂਗਉ ਨੀਤਾ ਨੀਤ ੧॥ ॥ ਤਉ ਦਰਸ਼ਨ ਕੀ ਕਰੋਂ ਸਮਾਇ॥ ਮੈਂ ਦਰਿ ਮਾਂਗੋਂ ਭੀਖਿਆ ਪਾਇ॥ ੧॥ ਰਹਾਉ ॥ ਕੇਸਰ ਕੁਸਮ ਮਿਰਗ ਮਹਿ ਹਰਣਾ॥ ਸਰਬ ਸਰੀਰੀ ਚੜਣਾ॥ ਚੰਦਨ ਭਗਤਾਂ ਜੋਤਿ ਇਨੇਹੀ ਸਰਬੇ ਪਰਮਲ ਕਰਣਾ ॥ ੨॥ ਘਿਅ ਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤ ਵਰਨ ਮਹਿ ਹੋਇ॥ ਰਾਮ ਨਾਮ ਰਹੈ ਲਿਵ ਲਾਇ॥ ਤਉ ਦਰ ਨਾਨਕ ਭੀਖਿਆ ਪਾਇ॥ ੪॥ ਜਾਂ ਏਹ ਸ਼ਬਦ ਮੀਰ ਬਾਬਰ ਸੁਣਿਆ ਤਾਂ ਬਹੁਤ ਖ਼ੁਸ਼ ਹੋਯਾ ਅਤੇ

ਕਹਿਓਸ ਅਜੀ ਫਕੀਰ ਜੀ ਸਾਡੀ ਜੋ ਭੰਗ ਹੈ ਸੋ ਕੂੰਡੇ ਡੰਡੇ ਨਾਲ ਜਦ ਘੋਟ ਕੇ ਪੀਂਦੇ ਹਾਂ ਤਾਂ ਅਮਲ ਚੜ੍ਹਦਾ ਹੈ ਤੇ ਤੁਸੀ ਤਾਂ ਫਕੀਰ ਦੇਸ ਪਰਦੇਸ ਪਏ ਫਿਰਦੇ ਹੋ ਤੁਸੀ ਕਾਹ ਦੇ ਵਿੱਚ ਘੋਟ ਕੇ ਪੀਂਦੇ ਹੋ॥ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ

ਭਉ ਕੀ ਭਾਂਗ ਸਿਫਤ ਕਾ ਕੂੰਡਾ ਗਜਾਨ ਕਾ ਕੀਆ ਡੰਡਾ॥ ਸਚ ਸ਼ਬਦ ਅੰਮ੍ਰਿਤ ਮਥ ਪੀਆ ਤਬ ਹੂਆ ਅਮਲ ਅਖੰਡਾ॥੧॥ ਬਾਬਰ ਕਲੰਦਰ ਪਿਆਲਾ ਪੀਓ॥ ਉਤਰ ਨ ਜਾਵੈ ਕਬਹੂ ਖੀਓ॥

ਜਾਂ ਏਹ ਸਬਦ ਸੁਣਿਆ ਤਾਂ ਬਾਬਰ ਨੇ ਜਾਣਿਆ ਜੋ ਏਹ ਕੋਈ ਪੂਰਨ ਸਾਧੂ ਹੈ ਤਬ ਫੇਰ ਆਖਿਓਸ ਜੀ ਕੁਛ ਮੰਗ ਲੌ ਮੈਂ ਜਾਗੀਰ ਦੇ ਦੇਵਾਂ ਯਾ ਹੋਰ ਜੋ ਚਾਹੀਏ ਸੋ ਲਵੋ ਤਾਂ ਸ੍ਰੀ ਗੁਰੂ ਨਾਨਕ ਜੀ ਸਬਦ ਉਚਾਰਿਆ

ਐਮਾ ਦੀਆ ਏਕ ਖੁਦਾਇ॥ ਜਿਸ ਕਾ ਦੀਆ ਸਬ ਕੋਈ ਖਾਇ॥੧॥ਇਕ ਦਾਤਾ ਸਭ ਜਗਤ ਭਿਖਾਰੀ॥ ਤਿਸ ਕਉ ਛਾਡ ਅਵਰ ਕਉ ਮਾਂਗੈ ਤਿਨ ਅਪਨੀ ਸਗਲੀ ਪਤਿ ਹਾਰੀ॥੧॥ ਰਹਾਉ॥ ਸ਼ਾਹ ਬਾਦਸਾਹ ਸਭ ਤਿਸਕੇ ਕੀਏ॥ ਤਿਸਕੇ ਸਾਥ ਨਾ ਕੋਇ ਰਲੀਏ॥੨॥ਮਾਨੁਖ ਕੀ ਜੋ ਲੇਵੈ ਓਟ॥ ਦੀਨ ਦੁਨੀਆ ਹੈ ਤਾਂ ਕਉ ਤੋਟ॥੩॥ ਕਹਿ ਨਾਨਕ ਸੁਨ ਬਾਬਰ ਮੀਰ॥ ਤੁਝ ਤੇ ਮਾਂਗੈ ਸੋ ਅਹਿਮਕ ਫ਼ਕੀਰ॥੪॥

ਜਾਂ ਏਹ ਸਬਦ ਬਾਬਰ ਨੇ ਸੁਣਿਆ ਤਾਂ ਦਿਲ ਵਿੱਚ ਜਾਣਿਆ ਜੋ ਏਹ ਸੱਚਾ ਫ਼ਕੀਰ ਹੈ ਇਸ ਪਾਸੋਂ ਖ਼ੁਦਾਇ ਦਾ ਰਾਹ ਪੁਛੀਏ ਤਾਂ ਆਖਿਓਸ ਜੀ ਸਾਡੇ ਮਤ ਵਿਚ ਤਾਂ ਐਸਾ ਕਿਹਾ ਹੈ ਕਿ ਜੋ ਨਬੀ ਮੁਹੰਮਦ ਖ਼ੁਦਾਇ ਦਾ ਦੋਸਤ ਹੈ ਓਹ ਸਾਡੀ ਸਿਫਾਰਸ਼ ਕਰੇਗਾ ਤਾਂ ਅਸੀਂ ਬਹਿਸ਼ਤ ਨੂੰ ਜਾਂਵਾਂਗੇ ਤੇ ਤੁਹਾਡੇ ਮਤ ਵਿੱਚ ਕੀ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਸਬਦ ਉਚਾਰਿਆ॥

ਏਕੋ ਸਾਹਿਬ ਏਕ ਖੁਦਾਇ॥ ਖਾਲਕ ਸੱਚਾ ਬੇਪਰਵਾਹਿ॥ ਕਈ ਮੁਹੰਮਦ ਖੜੇ ਦਰ ਬਾਰ॥ਪਾਰ ਨ ਪਾਵਹਿ ਬੇਸ਼ੁਮਾਰ॥ਰਸੂਲ ਰਸਾਲ ਦੁਨੀਆ ਮੇਂ ਆਯਾ॥ਜਬ ਚਾਹਿਆ ਤਬ ਪਕੜ ਮੰਗਾਇਆ॥ ਇਉ ਸਹੀ ਕੀਆ ਹੈ ਨਾਨਕ ਬੰਦੇ॥ ਪਾਕ ਖੁਦਾਇ ਔਰ ਸਬ ਗੰਦੇ॥

ਏਹ ਸ਼ਬਦ ਸੁਣ ਕੇ ਮੀਰ ਬਾਬਰ ਚੁਪ ਕਰ ਰਹਿਆ ਤੇ ਸੋਚਦਾ ਰਿਹਾ ਤਾਂ ਸ੍ਰੀ ਗੁਰੂ ਜੀ ਨੇ ਓਨਾਂ ਬੰਦੀਵਾਨਾਂ ਦੀ ਹਾਲਤ ਦੇਖਕਰ ਮਨ ਵਿਚ ਰਹਿਮ ਕੀਤਾ ਤੇ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਗੁਰੂ ਜੀ ਸ਼ਬਦ ਉਚਾਰਿਆ॥ ਰਾਗ ਆਸਾ ਵਿਚ

ਆਸਾ ਮਹਲਾ ੧

॥ ਜਿਨਿ ਸਿਰ ਸੋਹਿਨ ਪਟੀਅ ਮਾਂਗੀ ਪਾਇ ਸੰਧੂਰ॥ ਸੇ ਸਿਰ ਕਾਤੀ ਮੁਨੀਅਨਿ ਗਲ ਵਿਚ ਆਵੈ ਧੂੜ॥ ਮਹਿਲਾਂ ਅੰਦਰ ਹੋਦੀਆਂ ਹੁਣ ਬਹਿਣ ਨ ਮਿਲਣ ਹਦੂਰ॥੧॥ਆਦੇਸ ਬਾਬਾ ਆਦੇਸ॥ ਆਦਿਪੁਰਖ ਤੇਰਾ ਅੰਤ ਨ ਪਾਇਆ ਕਰ ਕਰ ਦੇਖਹਿ ਵੇਸ॥੧॥ ਰਹਾਉ॥ ਜਦਹੁ ਸੀਆ ਵੀਵਾਹੀਆਂ ਲਾੜੇ

ਸੋਹਨ ਪਾਸ॥ ਹਿੰਡੋਲੀ ਚੜਿ ਆਈਆਂ ਦੰਦ ਖੰਡ ਕੀਨੇ ਰਾਸ॥ ਉਪਰਹੁ ਪਾਣੀ ਵਾਰੀਐ ਝਲੇ ਝਮਕਨ ਪਾਸ॥੨॥ ਇਕ ਲਖ ਲਹਿਨ ਬਹਿਠੀਆ ਲਖ ਲਹਿਨ ਖੜੀਆ॥ ਗਰੀ ਛੁਹਾਰੇ ਖਾਂਦੀਆਂ ਮਾਣਨ ਸੇਜੜੀਆਂ॥ ਤਿਨ ਗਲ ਸਿਲਕਾ ਪਾਈਅਨਿ ਤੁਟਨਿ ਮੋਤਸਰੀਆਂ॥੩॥ ਧਨ ਜੋਬਨ ਦੁਇ ਵੈਰੀ ਹੋਏ ਜਿਨੀ ਰਖੇ ਰੰਗਿ ਲਾਇ॥ ਦੂਤਾਂ ਨੋ ਫੁਰਮਾਇਆ ਲੈ ਚਲੇ ਪਤ ਗਵਾਇ॥ਜੇ ਤਿਸ ਭਾਵੇ ਦੇਇ ਵਡਾਈ ਜੇ ਭਾਵੈ ਦੇਇ ਸਜਾਇ॥੪॥ਅੱਗੋ ਦੇ ਜੇ ਚੇਤੀਐ ਤਾ ਕਾਇਤ ਮਿਲੈ ਸਜਾਇ॥ ਬਾਬਰਵਾਣੀ ਫਿਰ ਗਈ ਕੁਇਰ ਨ ਰੋਟੀ ਖਾਇ॥੫॥ ਇਕਨਾ ਵਖਤ ਖੁਆਇਅਨ ਇਕਨਾ ਪੂਜਾ ਜਾਇ॥ ਚਉਕੇ ਵਿਣ ਹਿੰਦਵਾਣੀਆਂ ਕਿਉ ਟਿਕੇ ਕੱਢਹਿ ਨਾਇ॥ ਰਾਮ ਨ ਕਬਹੂ ਚੇਤਿਆ ਹੁਣ ਕਹਿਨ ਨਾ ਮਿਲੈ ਖੁਦਾਇ॥੬॥ ਇਕ ਆਵਹਿ ਘਰ ਆਪਣੈ ਇਕ ਮਿਲ ਮਿਲ ਪੁਛਹਿ ਸੁਖ॥ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥ਜੋ ਤਿਸ ਭਾਵੈ ਸੋ ਕਰੈ ਨਾਨਕ ਕਿਆ ਮਾਨੁਖ॥੭॥ ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਸ੍ਰੀ ਬਾਬਾ ਜੀ ਹਾਲਤ ਵਿਚ ਆਇ ਗਿਆ ਅਤੇ ਢਹਿ ਪਿਆ ਤਾਂ ਮੀਰ ਬਾਬਰ ਨੇ ਕਹਿਆ ਅਰੇ ਇਸ ਫ਼ਕੀਰ ਨੂੰ ਕਿਆ ਹੂਆ ਇਸਦੀ ਖ਼ਬਰ ਲੈਵੋ ਤਾਂ ਲੋਕਾਂ ਆਖਿਆ ਜੀ ਦਰਦਵੰਦ ਫ਼ਕੀਰ ਹੈ ਪਰ ਵਿਚ ਹਾਲਤ ਦੇ ਆਯਾ ਹੈ ਤਾਂ ਮੀਰ ਬਾਬਰ ਨੇ ਕਹਿਆ ਯਾਰੋ ਖ਼ੁਦਾਇ ਦੇ ਅੱਗੇ ਦੁਆਇ ਕਰੋ ਜੋ ਏਹ ਫ਼ਕੀਰ ਖੜਾ ਹੋਵੇ ਤਾਂ ਸ੍ਰੀ ਬਾਬਾ ਜੀ ਉਠ ਖੜੇ ਹੋਏ ਤਾਂ ਮੀਰ ਬਾਬਰ ਨੇ ਕਹਿਆ ਹੇ ਫ਼ਕੀਰ ਜੀ ਮੇਰੇ ਉਪਰ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਜੇਕਰ ਮੇਹਰ ਚਾਹਤਾ ਹੈਂ ਤਾਂ ਬੰਦੀਵਾਨ ਛੋਡ ਦੇਹ ਤੇ ਆਪ ਕਹੁ ਜੋ ਕਿਆ ਚਾਹਤਾ ਹੈਂ ਤਾਂ ਮੀਰ ਬਾਬਰ ਨੇ ਕਹਿਆ ਜੀ ਮੇਰੀ ਪਾਤਿਸ਼ਾਹੀ ਕੁਰਸੀ ਬਕੁਰਸੀ ਚਲੇ ਜੀ ਤਾਂ ਗੁਰੂ ਜੀ ਕਹਿਆ ਜਾਹ ਤੇਰੀ ਪਾਤਸ਼ਾਹੀ ਬਹੁਤ ਚਿਰ ਚਲੇਗੀ ਤਾਂ ਮੀਰ ਬਾਬਰ ਨੇ ਬੰਦੀਵਾਨ ਸਭ ਖ਼ਲਾਸ ਕੀਤੇ ਸਭਨਾਂ ਨੂੰ ਕਪੜੇ ਪਹਿਨਾਇ ਕਰ ਰੁਖ਼ਸਦ ਕੀਤਾ ਤਾਂ ਬਾਬਾ ਜੀ ਬੜੇ ਪਰਸੰਨ ਹੋਏ ਤਾਂ ਸ੍ਰੀ ਬਾਬਾ ਜੀ ਬਾਬਰ ਪਾਸੋਂ ਚਲਦੇ ਰਹੇ ਤਾਂ ਸ੍ਰੀ ਗੁਰੂ ਜੀ ਸੈਦਪੁਰੋਂ ਪਰਤ ਕੇ ਵਤ ਰਾਵੀ ਦੇ ਕੰਢੇ ਕੰਢੇ ਮੁੜ ਕਰਤਾਰ ਪੁਰ ਆਇ ਪ੍ਰਾਪਤ ਹੂਏ ਤਾਂ ਸ੍ਰੀ ਬਾਬਾ ਜੀ ਕੋਈ ਕਾਲ ਕਰਤਾਰ ਪੁਰ ਟਿਕੇ॥ ਬੋਲਹੁ ਭਾਈ ਜੀ ਵਾਹਿ ਗੁਰੂ॥

## ਸਾਖੀ ਇਕ ਬਾਣੀਏ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰ ਪੁਰ ਧਰਮ ਸਾਲ ਵਿਚ ਬੈਠੇ ਰਹਿਨ ਅਤੇ ਜੋ ਕੋਈ ਸਾਧ ਸੰਤ ਜੋਗੀ ਜੰਗਮ ਬ੍ਰਹਮਚਾਰੀ ਆਵੇ ਸੋ ਸ੍ਰੀ ਗੁਰੂ ਜੀ ਉਸਦੀ ਨਿਸ਼ਾ ਕਰਨ ਅਤੇ ਸੱਚਾ ਰਸਤਾ ਦੱਸਨ ਅਤੇ ਜੋ ਆਵੇ ਤਿਸ ਨੋਂ ਅੰਨ ਔਰ ਬਸਤ੍ਰ ਵੀ ਦੇਵਨ ਅਤੇ ਸ੍ਰੀ ਬਾਬੇ ਜੀ ਦੀ ਬੜੀ ਕੀਰਤਿ ਫੈਲ ਗਈ ਕਿ ਭਾਈ ਕਾਲੂ ਵੇਦੀ ਦਾ ਪੁੱਤ੍ਰ ਨਾਨਕ ਜੀ ਐਸਾ ਜੱਗ ਲਾਯਾ ਹੈ ਰਾਵੀ ਦੇ ਕਿਨਾਰੇ ਇਕ ਨਗਰ ਬੱਧਾ ਹੈ ਸੁ ਨਾਮ ਕਰਤਾਰ

ਪੁਰ ਰੱਖਿਆ ਹੈ ਅਤੇ ਜੋ ਅਰਥੀ ਜਾਂਦਾ ਹੈ ਤਿਸਦਾ ਅਰਥ ਪੂਰਾ ਹੋ ਜਾਂਦਾ ਹੈ ਗੁਰੂ ਜੀ ਇਕ ਦਿਨ ਦੀ ਬਾਤ ਹੈ ਇਕ ਖੱਤ੍ਰੀ ਬੇਦੀ ਜਾਤ ਸ੍ਰੀ ਗੁਰੂ ਜੀ ਦੇ ਪਾਸ ਆਯਾ ਅਤੇ ਆਇ ਸ੍ਰੀ ਗੁਰੂ ਜੀ ਦੇ ਅੱਗੇ ਬੇਨਤੀ ਕੀਤੀ ਜੀ ਗ੍ਰੀਬਨਿਵਾਜ਼ ਜੀ ਮੈਂ ਭਿਰਾਉ ਬੇਦੀ ਹਾਂ ਤੇ ਨਿਰਧਨ ਹਾਂ ਤੇ ਇਕੱਲਾ ਹਾਂ ਅਤੇ ਇਕ ਮੇਰੇ ਘਰ ਬੇਟੀ ਹੈ ਉਸਦਾ ਕਾਜ ਆਹਾ ਅਤੇ ਮੇਰੇ ਨਾਲ ਕੁਛ ਮੱਦਤ ਕਰੋ ਜੀ ਕਿਉਂਕਿ ਆਪ ਸਾਡੀ ਕੁਲ ਵਿੱਚੋਂ ਮਹਾਂ ਪੁਰਖ ਹੋ ਅਤੇ ਜੋ ਪਰਮੇਸ਼ਰ ਦੀ ਮਿਹਰਵਾਨੀ ਆਪ ਉਪਰ ਹੈ ਔਰ ਕਿਸੀ ਉਪਰ ਨਹੀਂ ਜੀ ਤੂੰ ਅਸਾਡੀ ਕੁਲ ਦਾ ਦੀਪਕ ਹੈਂ ਤੂੰ ਸੱਚਾ ਗੁਰੂ ਹੈਂ ਮੇਰਾ ਕਾਰਜ ਸਿੱਧ ਕਰ ਦੇਹੁ ਤਾਂ ਏਹ ਬਾਤ ਸੁਣਕਰ ਸ੍ਰੀ ਗੁਰੂ ਜੀ ਦੇ ਮਨ ਮੇਂ ਦਯਾ ਆਇ ਗਈ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਜੋ ਜੋ ਵਸਤ ਤੈਨੂੰ ਲੋੜ ਹੈ ਸੋ ਮੈਨੂੰ ਲਿਖ ਸੁਣਾਉ ਤਾਂ ਉਸ ਨੇ ਜੋ ਜੋ ਵਸਤ ਵਿਵਾਹ ਦੇ ਵਿਚ ਚਾਹੀ ਦੀ ਸੀ ਸੋ ਲਿਖਕਰ ਸੁਣਾਇ ਦਿੱਤੀ ਤਾਂ ਉਹ ਵਖਤ ਗੁਰੂ ਜੀ ਪਾਸ ਇਕ ਸਿੱਖ ਸੀ ਉਸਦੀ ਜ਼ਾਤ ਅਣਦ ਸੀ ਨਾਮ ਭਗੀਰਥ ਸੀ ਤਾਂ ਸ੍ਰੀ ਗੁਰੂ ਜੀ ਉਸਨੂੰ ਹੁਕਮ ਕੀਤਾ ਭਾਈ ਏਹ ਵਸਤੂ ਸੱਭੇ ਜਾਇਕਰ ਲਾਹੌਰੋਂ ਲੈ ਆਓ ਅਤੇ ਦੂਸਰੀ ਰਾਤ ਤੂੰ ਲਾਹੌਰ ਨਹੀਂ ਰਹਿਨਾ ਜੇ ਦੂਜੀ ਰਾਤ ਰਹੇਂਗਾ ਤਾਂ ਤੇਰਾ ਜਨਮ ਵਿਗੜ ਜਾਵੇਗਾ ਤਾਂ ਭਗੀਰਥ ਭੈਮਾਨ ਹੋਇਕਰ ਉਠ ਦਉੜਿਆ ਤੇ ਲਾਹੌਰ ਵਿਚ ਗਿਆ ਤਾਂ ਇਕ ਸਾਂਹੂਕਾਰ ਬਾਣੀਏ ਨੂੰ ਜਾਇ ਮਿਲਿਆ ਤੇ ਕਿਹਾ ਭਾਈ ਏਹ ਵਸਤੂ ਮੈਨੂੰ ਲੈ ਦੇਹੁ ਪਰ ਮੈਂ ਰਾਤ ਬਾਹਰ ਜਾਇ ਰਹਿਣਾ ਹੈ ਤਾਂ ਉਸਨੇ ਆਖਿਆ ਭਾਈ ਤੂੰ ਅੱਜ ਦੀ ਰਾਤ ਰਹੁ ਤਾਂ ਭਲਕੇ ਸਭ ਵਸਤੂ ਅਣਾਇ ਦਵਾਂਗੇ ਤਾਂ ਭਗੀਰਥ ਕਹਿਆ ਭਾਈ ਮੈਂ ਤਾਂ ਜ਼ਰੂਰ ਜਾਣਾ ਹੈ ਤਾਂ ਉਸ ਬਾਣੀਏ ਕਹਿਆ ਭਾਈ ਹੋਰ ਵਸਤੂ ਸੱਭੇ ਹੈਨ ਪਰ ਇਕ ਚੂੜਾ ਨਹੀਂ ਚੀਰਿਆ ਜਾਂਦਾ ਤਾਂ ਭਗੀਰਥ ਕਹਿਆ ਭਾਈ ਮੈਂ ਤਾਂ ਨਾਹੀਂ ਰਹਿੰਦਾ ਤੇ ਜੇ ਰਹਾਂ ਤਾਂ ਮੇਰਾ ਜਨਮ ਵਿਗੜਦਾ ਹੈ ਤਾਂ ਬਾਣੀਏ ਕਹਿਆ ਰੇ ਭਾਈ ਕਿਸੇ ਕਾ ਸਾਹਿਬ ਕਰੜਾ ਹੋਤਾ ਹੈ ਤਾਂ ਓਹ ਕਹਿੰਦਾ ਹੈ ਜੋ ਮੈਨੂੰ ਖਿਝੇਗਾ ਅਕੇ ਮਹੀਨਾ ਕੱਟੇਗਾ ਅਕੇ ਮਾਰੇਗਾ ਅਤੇ ਤੂੰ ਕਹਿੰਦਾ ਹੈਂ ਕਿ ਮੇਰਾ ਜਨਮ ਵਿਗੜਦਾ ਹੈ ਸੋ ਕਲੀਕਾਲ ਮੇਂ ਐਸਾ ਕਉਣ ਹੈ ਜਿਸਦੇ ਕਰੋਪ ਹੋਏ ਤੇ ਜਨਮ ਵਿਗੜ ਜਾਵੇਗਾ ਤਾਂ ਭਗੀਰਥ ਨੇ ਕਹਿਆ ਭਾਈ ਮੇਰਾ ਗੁਰੂ ਮਹਾਂ ਪੁਰਖ ਹੈ ਤਾਂ ਬਾਣੀਏ ਕਹਿਆ ਭਾਈ ਮੈਂ ਭੀ ਤੇਰੇ ਸਾਥ ਚਲਾਂਗਾ ਇੱਕ ਚੂੜਾ ਰੰਗਿਆ ਹੋਯਾ ਪਿਆ ਹੈ ਸੋ ਤੂੰ ਲੈਕੇ ਆਪਨੀ ਗਿਰਹ ਬਾਂਧ ਲੈ ਅਤੇ ਭਾਈ ਜੇ ਤੇਰਾ ਗੁਰੂ ਪੂਰਨ ਮਹਾਂਪੁਰਖ ਹੈ ਤਾਂ ਤੇਰਾ ਭੀ ਗੁਰੂ ਅਤੇ ਮੇਰਾ ਭੀ ਗੁਰੂ ਹੈ ਜੇ ਮੇਰਾ ਮਨ ਮੰਨਿਆ ਤਾਂ ਮੈਂ ਮੁੱਲ ਨਾ ਲਵਾਂਗਾ ਤੇ ਜੇਕਰ ਮੇਰਾ ਮਨ ਨਾ ਮੰਨਿਆਂ ਤਾਂ ਮੈਂ ਮੁੱਲ ਲੈ ਲਵਾਂਗਾ ਤਾਂ ਭਗੀਰਥ ਤੇ ਓਹ ਬਾਣੀਆਂ ਦੋਵੇਂ ਸ੍ਰੀ ਗੁਰੂ ਜੀ ਦੇ ਪਾਸ ਆਇ ਪਹੁੰਚੇ ਅਤੇ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਜਾਂ ਉਸ ਬਾਣੀਏਂ ਨੇ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਤ ਬਾਣੀਏ ਦੇ ਕਪਾਟ ਖੁੱਲ੍ਹ ਗਏ ਤੇ ਬਾਣੀਏ ਦੀ ਨਿਸ਼ਾ ਹੋਈ ਦਰਸ਼ਨ ਕਰਦਿਆਂ ਹੀ ਬਾਣੀਅ ਨਿਹਾਲ ਹੋਯਾ ਤਾਂ ਓਹ ਬਾਣੀਆਂ ਸ੍ਰੀ ਗੁਰੂ ਜੀ ਦੇ ਪਾਸ ਤ੍ਰਿੰਨ ਬਰਸ ਰਹਿਆ ਬਹੁਤ ਸੇਵ

ਉਸ ਕੀਤੀ ਅਤੇ ਬਾਣੀ ਕੰਠ ਕੀਤੀ ਬਹੁਤ ਸ਼ਬਦ ਗਾਵਨ ਸਿੱਖਿਆ ਅਤੇ ਬਹੁਤ ਪੋਥੀਆਂ ਲਿਖਵਾਇ ਕੇ ਘਰ ਲੈ ਗਿਆ ਫੇਰ ਕੁਛ ਦਿਨ ਘਰ ਰਹਿ ਕਰ ਉਸ ਬਾਣੀਏ ਨੇ ਸੁਦਾਗਰੀ ਕੀਤੀਓਸ ਜਿੱਥੇ ਰਾਜਾ ਸ਼ਿਵਨਾਭ ਰਹਿਤਾ ਥਾ ਉਸ ਦੇਸ਼ ਵਿਚ ਓਹ ਬਾਣੀਆਂ ਜਾਇ ਪ੍ਰਾਪਤ ਹੋਯਾ ਅਤੇ ਆਪਨੀਆਂ ਚੀਜ਼ਾਂ ਲਗਾ ਵੇਚਨ ਅਤੇ ਰਹਾਇਸ਼ ਓਥੇ ਲਗਾ ਕਰਨ ਪਰ ਦਿਨ ਕਉ ਬਿਪਾਰ ਕਰੇ ਤੇ ਰਾਤ ਕਉ ਕੀਰਤਨ ਕਰਨਾ ਅਤੇ ਪਹਿਰ ਰਾਤ ਨਾਲ ਉਠਕੇ ਇਸ਼ਨਾਨ ਕਰਨਾ ਜਪਜੀ ਦਾ ਪਾਠ ਕਰਨਾ ਔਰ ਬੇਦ ਦੀ ਆਗਿਆ ਹੈ ਕਿ ਜੋ ਪਹਿਰ ਰਾਤ ਨਾਲ ਨ੍ਹਾਵੇ ਉਸਨੂੰ ਸਵਾ ਮਣ ਸੁਇਨੇ ਦਾ ਪੁੰਨ ਹੋਂਦਾ ਹੈ ਅਤੇ ਜੋ ਪੰਜ ਘੜੀਆਂ ਰਾਤ ਨਾਲ ਨ੍ਹਾਵੇ ਉਸਨੂੰ ਸਵਾ ਮਣ ਰੁੱਪੇ ਦਾ ਪੁੰਨ ਹੋਂਦਾ ਹੈ ਜੋ ਦੁਇ ਘੜੀ ਰਾਤ ਰਹਿੰਦੀ ਨ੍ਹਾਵੇ ਓਸਨੂੰ ਸਵਾ ਮਣ ਦੁੱਧ ਕਾ ਪੁੰਨ ਹੋਂਦਾ ਹੈ ਅਤੇ ਜੋ ਪ੍ਰਾਤਾਕਾਲ ਨ੍ਹਾਵੇ ਉਸਨੂੰ ਸਵਾ ਮਣ ਪਾਣੀ ਦਾ ਪੁੰਨ ਹੋਂਦਾ ਹੈ ਅਤੇ ਜੋ ਦਿਨ ਚੜ੍ਹੇ ਨ੍ਹਾਵੇ ਉਸਨੂੰ ਨਾ ਪੁੰਨ ਤੇ ਨਾ ਪਾਪ ਹੋਂਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਆਗਿਆ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨਾ ਤੇ ਜਪ ਸਾਹਿਬ ਦਾ ਪਾਠ ਕਰੇ ਸ਼ਬਦਾਂ ਕਾ ਪਾਠ ਕਰੇ ਤਦ ਪ੍ਰਸਾਦਿ ਛਕੇ ਫੇਰ ਆਪਣੀ ਕਿਰਤ ਕਰੇ ਰਾਤ ਕਉ ਸ਼ਬਦ ਪੀਰਤਨ ਕਰੇ ਫੇਰ ਆਰਤੀ ਸੋਹਿਲਾ ਪੜ੍ਹਕੇ ਫੇਰ ਸਊਂ ਰਹੇ ਓਹ ਸਿੱਖ ਜੀਂਵਦਾ ਹੀ ਮੁਕਤ ਹੈ ਅਤੇ ਅੰਤ ਕਉ ਉਸਕੀ ਸਦਗਤੀ ਹੋਵੇਗੀ ਅਤੇ ਓਹ ਪਹਿਰ ਰਾਤ ਨਾਲ ਨ੍ਹਾਵੇ ਤੇ ਹੋਰ ਲੋਕ ਸੂਰਜ ਚੜ੍ਹੇ ਨ੍ਹਾਵਣ ਓਹ ਆਇਤਵਾਰ ਅਮੱਸਿਆ ਪੁੰਨਿਆਂ ਦੇਹਰੇ ਪੂਜਨ ਇਕਾਦਸ਼ੀ ਕਾ ਵਰਤ ਰੱਖਣ ਠਾਕੁਰ ਦੁਆਰੇ ਪੂਜਨ ਅਤੇ ਓਹ ਬਾਣੀਆਂ ਓਨਾਂ ਦੀ ਕਾਈ ਰੀਤ ਨਾ ਕਰੇ ਤਾਂ ਓਹ ਲੋਕ ਕਹਿਨ ਭਾਈ ਏਹ ਤਾਂ ਬਡਾ ਭ੍ਰਿਸ਼ਟ ਹੈ ਤਾਂ ਓਨਾਂ ਲੋਕਾਂ ਰਾਜੇ ਪਾਸ ਜਾਇ ਆਖਿਆ ਹੇ ਰਾਜਾ ਜੀ ਏਕ ਬਾਣੀਆਂ ਹਿੰਦੂ ਕਹਿਲਾਤਾ ਹੈ ਪਰ ਕੰਮ ਜੋ ਕਰਦਾ ਹੈ ਸੋ ਭ੍ਰਿਸ਼ਟ ਕਰਦਾ ਹੈ ਵਰਤ ਨੇਮ ਕੁਛ ਨਹੀਂ ਕਰਦਾ ਤਾਂ ਰਾਜੇ ਸਿਵਨਾਭ ਨੇ ਕਹਿਆ ਉਸ ਬਾਣੀਏਂ ਕਉ ਸੱਦ ਲਿਆਉ ਤਾਂ ਉਸ ਬਾਣੀਏਂ ਨੂੰ ਰਾਜੇ ਦੇ ਪਾਸ ਪਕੜਕੇ ਲੈ ਆਏ ਤਾਂ ਬਾਣੀਏਂ ਰਾਜੇ ਨੂੰ ਜਾਇ ਕਰ ਨਮਸਕਾਰ ਕਰੀ ਮੁਖੋਂ ਰਾਮ ਰਾਮ ਕਹਿਆ ਇਕ ਨਲੀਏਰ ਕੁਛ ਔਰ ਵੀ ਫਲ ਭੇਟਾ ਕਰੀ ਤਬ ਰਾਜੇ ਕਹਿਆ ਹੇ ਬਾਣੀਏਂ ਤੂੰ ਹਿੰਦੂ ਕਹਿਲਾਤਾ ਹੈਂ ਤੇ ਵਰਤ ਨੇਮ ਨਹੀਂ ਕਰਤਾ ਕੇ ਸਬੱਬ ਹੈ ਤਾਂ ਉਸ ਬਾਣੀਏਂ ਰਾਜੇ ਨੂੰ ਕਹਿਆ ਹੇ ਰਾਜਾ ਜੀ ਜਿਸ ਵਾਸਤੇ ਵਰਤ ਰੱਖੀਦੇ ਹੈਨ ਤੇ ਨੇਮ ਕਰਦੇ ਹੈਂ ਸੋ ਗੱਲ ਮੈਂ ਪਾਈ ਹੈ ਕਿਆ ਵਰਤ ਨੇਮ ਕਰਨਾ ਹੈ ਤਾਂ ਰਾਜੇ ਨੇ ਕਹਿਆ ਹੇ ਭਾਈ ਓਹ ਬਾਤ ਕਵਨ ਹੈ ਜਿਸ ਤੇ ਤੈਨੂੰ ਸੰਤੋਖ ਆਇਆ ਹੈ ਤਬ ਬਾਣੀਏਂ ਕਹਿਆ ਜੀ ਮੈਂ ਮਹਾਂ ਪੁਰਖ ਦਾ ਦਰਸ਼ਨ ਕੀਤਾ ਹੈ ਜਿਸਦੇ ਸੰਗ ਮੁਕਤਿ ਪਾਈ ਹੈ ਤਾਂ ਰਾਜੇ ਆਖਿਆ ਤੇਰੀ ਨਿਸ਼ਾ ਹੋਈ ਹੈ ਤਾਂ ਬਾਣੀਏਂ ਕਹਿਆ ਰਾਜਾ ਜੀ ਜਿੱਥੇ ਪਰਮੇਸ਼ਰ ਆਪ ਆਇ ਮਿਲਿਆ ਓਥੇ ਨਿਸ਼ਾ ਪਿੱਛੇ ਰਹੀ ਤਾਂ ਫੇਰ ਰਾਜੇ ਕਹਿਆ ਰੇ ਬਾਣੀਏਂ ਕਲਜੁਗ ਵਿਚ ਐਸਾ ਕੋਈ ਨਹੀਂ ਜੋ ਜਿਸਦੇ ਦਰਸ਼ਨ ਕੀਤੇ ਮੁਕਤ ਹੋਵੇ ਤਾਂ ਬਾਣੀਏਂ ਨੇ ਕਹਿਆ ਰਾਜਾ ਐਸੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਜੀ

ਹੈਨ ਜਿਸਕੇ ਨਾਮ ਲੀਏ ਮੁਕਤਿ ਪ੍ਰਾਪਤਿ ਹੋਤੀ ਹੈ ਤਬ ਰਾਜੇ ਨੇ ਕਹਿਆ ਬਾਣੀਏਂ ਉਸਕੀ ਬਾਣੀ ਸੁਣਾਉ ਉਸਕੇ ਵਾਕਾਂ ਤੋ ਮਾਲੂਮ ਹੋਇ ਜਾਵੇ ਤਬ ਉਸ ਬਾਣੀਏਂ ਨੇ ਸ੍ਰੀ ਗੁਰੂ ਜੀ ਕੀ ਬਾਣੀ ਪ੍ਰਗਟ ਕਰ ਸੁਣਾਈ ਤਾਂ ਰਾਜਾ ਗੁਰੂ ਜੀ ਕੀ ਬਾਣੀ ਸੁਣ ਕਰ ਬਹੁਤ ਹੀ ਖੁਸ਼ ਹੂਆ ਅਤਸੇ ਕਰਕੇ ਆਨੰਦ ਕਉ ਪ੍ਰਾਪਤਿ ਭਇਆ ਅਰ ਕਹਿਆ ਹੇ ਬਾਣੀਏਂ ਜੋ ਤੇਰਾ ਗੁਰੂ ਹੈ ਸੋਈ ਮੇਰਾ ਗੁਰੂ ਹੈ ਤਾਂ ਰਾਜੇ ਕਹਿਆ ਰੇ ਬਾਣੀਏਂ ਤੂੰ ਮੇਰੇ ਨਾਲ ਚਲ ਤਾਂ ਮੈਂ ਭੀ ਗੁਰੂ ਬਾਬੇ ਜੀ ਕਾ ਦਰਸ਼ਨ ਕਰ ਆਵਾਂ ਤਾਂ ਰਾਜਾ ਸ਼ਿਵਨਾਭ ਸਿਖ ਹੋਇਆ ਅਤੇ ਬਾਣੀਏਂ ਆਖਿਆ ਸੁਣ ਰਾਜਾ ਗੁਰੂ ਜੀ ਪਉਣ ਕਾ ਸਰੂਪ ਹੈਨ ਤੂੰ ਚਿਤ ਵਿਚ ਨਿਸਚਾ ਰੱਖ ਸ੍ਰੀ ਗੁਰੂ ਘਟਘਟ ਕੇ ਜ਼ਾਣਨ ਵਾਲੇ ਹੈਨ ਤੈਨੂੰ ਐਥੇ ਹੀ ਦਰਸ਼ਨ ਦੇਣਗੇ ਤਾਂ ਰਾਜੇ ਕਹਿਆ ਭਾਈ ਸਿੱਖਾ ਸ੍ਰੀ ਗੁਰੂ ਜੀ ਕਿਸ ਧਰਤੀ ਰਹਿੰਦੇ ਹੈਨ ਤਾਂ ਬਾਣੀਏਂ ਸਿੱਖ ਨੇ ਕਹਿਆ ਰਾਜਾ ਜੀ ਗੁਰੂ ਨਾਨਕ ਜੀ ਦਾ ਜਨਮ ਰਾਇ ਭੋਏ ਦੀ ਤਲਵੰਡੀ ਹੈ ਦੇਸ ਪੰਜਾਬ ਵਿਚ ਪਰ ਜਿੱਥੇ ਸ੍ਰੀ ਬਾਬੇ ਨੂੰ ਸਿਮਰੀਐ ਓਥੇ ਹੀ ਗੁਰੂ ਜੀ ਦਰਸ਼ਨ ਦੇਂਦੇ ਹਨ ਜਹਾਂ ਯਾਦ ਕਰੀਏ ਤਹਾਂ ਹੀ ਹਾਜ਼ਰਾਹਜ਼ੂਰ ਹੈਨ ਤਾਂ ਰਾਜੇ ਕਹਿਆ ਭਾਈ ਮੈਂ ਆਖਦਾ ਹਾਂ ਜੋ ਜਾਇ ਕਰ ਦਰਸ਼ਨ ਕਰਾਂ ਤਾਂ ਉਸ ਬਾਣੀਏਂ ਕਹਿਆ ਬਾਬਾ ਜੀ ਨੂੰ ਆਪਣੇ ਆਤਮੇ ਵਿਚ ਸਿਮਰਨ ਕਰ ਤੈਨੂੰ ਸ੍ਰੀ ਗੁਰੂ ਜੀ ਦਰਸ਼ਨ ਏਥੇ ਹੀ ਦੇਵਨਗੇ ਪਰ ਤੂੰ ਖ਼ਬਰਦਾਰ ਰਹੁ ਗੁਰ ਅਬਿਨਾਸ਼ੀ ਪੁਰਖ ਹਈ ਤਾਂ ਰਾਜੇ ਕਹਿਆ ਬਾਣੀਏਂ ਮੈਂ ਤੇਰੇ ਸਾਥ ਨਾ ਜਾਵਾਂ ਤਾਂ ਫੇਰ ਬਾਣੀਏਂ ਕਹਿਆ ਰਾਜਾ ਤੂੰ ਬਚਨ ਮਾਨ ਤੇਰੀ ਮੁਰਾਦ ਹਾਸਲ ਹੋਵੇਗੀ ਅਤੇ ਜਾਹ ਤੂੰ ਨਿਹਾਲ ਹੂਆ ਹੈਂ ਤੂ ਖ਼ਬਰਦਾਰ ਰਹੀਂ ਭੁੱਲੀਂ ਨਾ ਗੁਰੂ ਜੀ ਤੇਰੇ ਪਾਸ ਜ਼ਰੂਰ ਆਵਨਗੇ ਕਿਤੇ ਭੁੱਲ ਨਾ ਜਾਵੀਂ ਏਹ ਸਿੱਖਿਆ ਦੇਕਰ ਬਾਣੀਆਂ ਜਹਾਜ਼ ਭਰ ਕਰ ਓਥੋਂ ਪਸਚਮ ਕਉ ਰਵਾਨਾ ਹੂਆ ਤਾਂ ਰਾਜੇ ਸ਼ਿਵਨਾਭ ਨੂੰ ਬੜੀ ਦਰਸ਼ਨ ਦੀ ਚਾਹ ਹੋਈ ਬੈਠਤਾ ਉਠਤਾ ਸੋਤਾ ਚਲਤਾ ਗੁਰਾਂ ਦੇ ਮਿਲਣ ਦੇ ਖ਼ਿਆਲ ਵਿੱਚ ਰਹੇ ਔਰ ਕਿਸੀ ਠਉਰ ਮੇਂ ਚਿਤ ਨਾ ਲਾਵੇ ਨਿਤਾਪ੍ਰਤਿ ਗੁਰੂ ਬਾਬੇ ਜੀ ਦੇ ਚਰਨਾਂ ਵਿੱਚ ਪ੍ਰੀਤ ਰੱਖੇ ਤਾਂ ਰਾਜੇ ਨੇ ਭਲੀਆਂ ਭਲੀਆਂ ਚੇਰੀਆਂ ਪੈਦਾ ਕੀਤੀਆਂ ਅਰ ਉਨ ਕਉ ਏਹ ਹੁਕਮ ਕੀਤਾ ਕਿ ਕੋਈ ਫ਼ਕੀਰ ਆਵੇ ਉਸਕਾ ਧਰਮ ਛੁਟਕਾਵੇ ਪਰ ਜਿਸਤਰਾਂ ਹੋਵੇ ਉਸਤਰਾਂ ਓਸਦੀ ਸੇਵਾ ਕਰੋ ਜੈਸੇ ਕੈਸੇ ਉਸਦੀ ਪ੍ਰੀਖਿਆ ਕਰੋ ਤੇ ਮੈਨੂੰ ਖ਼ਬਰ ਦੇਓ ਚਾਹੇ ਕਿਸੀ ਮਤ ਮੇਂ ਹੋਵੇ ਤੁਸੀ ਉਸਦੀ ਸੇਵਾ ਕਰੋ ਐਸੀ ਕਰੋ ਜੋ ਉਸਦਾ ਧਰਮ ਛੁਟਕ ਜਾਵੇ ਪਰ ਰਾਜੇ ਦੇ ਮਨ ਵਿੱਚ ਏਹ ਆਈ ਕਿ ਜੋ ਪੂਰਨ ਗੁਰੂ ਹੋਵੇਗਾ ਸੋ ਏਨਾਂ ਦੇ ਕਟਾਖਸ਼ ਮੇਂ ਨਾ ਆਵੇਗਾ ਅਰ ਜੇ ਕਲਜੁਗੀ ਸਾਧ ਹੋਵੇਗਾ ਸੋ ਉਸਦਾ ਧਰਮ ਨਾ ਰਹੇਗਾ ਜੇ ਗੁਰੂ ਬਾਬਾ ਪਾਯਾ ਜਾਏ ਤਾਂ ਏਨ੍ਹਾਂ ਗੱਲਾਂ ਤੋਂ ਪਾਯਾ ਜਾਏ ਨਹੀਂ ਤਾਂ ਹੋਰ ਕਿਸੇ ਗੱਲੇ ਨਹੀਂ ਪਾਈਦਾ ਜਦ ਰਾਜਾ ਐਸਾ ਦਰਸ਼ਨ ਵਿੱਚ ਲੀਨ ਹੋਯਾ ਤਾਂ ਗੁਰੂ ਜੀ ਮਨ ਵਿੱਚ ਵਿਚਾਰ ਕੀਤੀ ਕਿ ਰਾਜਾ ਨੂੰ ਦਰਸ਼ਨ ਦੇਵੀਏ ਤਾਂ ਗੁਰੂ ਜੀ ਕਹਿਆ ਚਲੋ ਮਰਦਾਨਾ ਰਾਜਾ ਸ਼ਿਵਨਾਭ ਨੂੰ ਦਰਸ਼ਣ ਦੇਈਏ ਅਤੇ ਗੁਰੂ ਜੀ ਓਥੋਂ ਸਾਨੂੰ ਨਾਲ ਲੈਕੇ ਗੁਰੂ ਨਾਨਕ ਜੀ ਸ਼ਿਵਨਾਭ ਦੇ

ਦੇਸ਼ ਗਏ ਅੱਗੇ ਰਾਜਾ ਸ਼ਿਵਨਾਭ ਦਾ ਇੱਕ ਬਾਗ਼ ਹੈਸੀ ਪਰ ਸੁੱਕਾ ਹੋਯਾ ਸੀ ਅਤੇ ਉਸਦਾ ਦਰਵਾਜ਼ਾ ਬੰਦ ਕੀਤਾ ਹੋਯਾ ਸੀ ਤਾਂ ਸ੍ਰੀ ਬਾਬਾ ਨਾਨਕ ਜੀ ਓਸ ਬਾਗ਼ ਵਿੱਚ ਜਾਇ ਬੈਠੇ ਪਰ ਉਸ ਵਿੱਚ ਜਾਂ ਗੁਰੂ ਜੀ ਕਾ ਚਰਨ ਪਿਆ ਤਾਂ ਉਸ ਬਾਗ਼ ਦੀਆਂ ਕਲੀਆਂ ਨਿਕਲ ਪਈਆਂ ਜੋ ਓਸ ਬਾਗ਼ ਦੀਆਂ ਕਲੀਆਂ ਦੇਖੇ ਤੇ ਹੈਰਾਨ ਹੋਇ ਜਾਵੇ ਤੇ ਕਹੇ ਭਾਈ ਏਹ ਬਾਗ਼ ਤਾਂ ਮੁੱਦਤ ਦਾ ਸੁੱਕਾ ਹੋਯਾ ਸੀ ਅਤੇ ਕਿਸਤਰਾਂ ਹਰਿਆ ਹੋਇਆ ਹੈ ਇਸੇ ਤਰਹ ਉਸ ਬਾਗ਼ ਦੇ ਬਾਗ਼ਬਾਨ ਨੇ ਸੁਣਿਆ ਜੋ ਮੇਰਾ ਬਾਗ਼ ਹਰਿਆ ਹੋਯਾ ਹੈ ਜਾਂ ਓਹ ਬਾਗ਼ਬਾਨ ਉਸ ਬਾਗ਼ ਦੇ ਵਿਚ ਵੜਿਆ ਤਾਂ ਦੇਖਿਆ ਸਬ ਬਾਗ਼ ਦੀਆਂ ਕਲੀਆਂ ਨਿਕਲ ਪਈਆਂ ਹੈਨ ਓਹ ਬਾਗ਼ਬਾਨ ਬੜਾ ਖ਼ੁਸ਼ੀ ਹੋਯਾ ਜਾਂ ਦੇਖਦਾ ਦੇਖਦਾ ਅੱਗੇ ਗਿਆ ਤਾਂ ਕਿਆ ਦੇਖੇ ਜੋ ਇਕ ਫ਼ਕੀਰ ਰਮਤਾ ਬੈਠਾ ਹੈ ਤਾਂ ਉਸ ਬਾਗ਼ਬਾਨ ਨੇ ਕਹਿਆ ਭਾਈ ਮੇਰੇ ਧੰਨ ਭਾਗ ਹੈਨ ਜੋ ਮੈਨੂੰ ਅੱਜ ਮਹਾਂਪੁਰਖਾਂ ਦਾ ਦਰਸ਼ਨ ਹੂਆ ਹੈ ਸੋ ਓਹ ਬਾਗ਼ਵਾਨ ਪਿਛਲੀ ਪੈਰੀਂ ਉਠ ਦੌੜਿਆ ਰਾਜੇ ਸ਼ਿਵਨਾਭ ਦੇ ਪਾਸ ਉਸਨੇ ਆਖਿਆ ਰਾਜਾ ਜੋ ਬਾਗ਼ ਸੁੱਕ ਗਿਆ ਸੀ ਉਸ ਬਾਗ਼ ਵਿੱਚ ਇਕ ਫ਼ਕੀਰ ਆਇ ਬੈਠਾ ਹੈ ਉਸਦੇ ਬੈਠਣ ਨਾਲ ਬਾਗ਼ ਹਰਿਆ ਹੋਇ ਗਿਆ ਹੈ ਮੈਂ ਏਹ ਜਾਣਨਾ ਹਾਂ ਕਿ ਬਜਿਨਸ ਪਰਮੇਸ਼ਰ ਜੀ ਹੈ ਜਾਂ ਏਹ ਬਾਗ਼ਵਾਨ ਪਾਸੋਂ ਸੁਣਿਆ ਤਾਂ ਰਾਜੇ ਨੇ ਉਸੇ ਵਖਤ ਚੇਰੀਆਂ ਨੂੰ ਬੁਲਾਇ ਕਹਿਆ ਕਿ ਜਾਓ ਉਸ ਫ਼ਕੀਰ ਨੂੰ ਦੇਖੋ ਕਿ ਕੈਸਾ ਹੈ ਤਾਂ ਓਹ ਚੇਰੀਆਂ ਰਾਜਾ ਦਾ ਹੁਕਮ ਪਾਇਕਰ ਉਸਾਂ ਬਾਗ਼ ਦੇ ਵਿਚ ਆਈਆਂ ਸੋਲਾਂ ਸੋਲਾਂ ਪ੍ਰਕਾਰ ਦੇ ਸੀਂਗਾਰ ਕਰਕੇ ਕਈ ਤਰਾਂ ਦੇ ਖਾਣੇ ਮੇਵੇ ਓਨਾਂ ਥਾਲ ਭਰਕੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰੱਖੇ ਅਤੇ ਹੱਥ ਜੋੜ ਕਰ ਸ੍ਰੀ ਗੁਰੂ ਜੀ ਕਉ ਲੱਗੀਆਂ ਬੇਨਤੀ ਕਰਨ ਅਤੇ ਹਾਵ ਭਾਵ ਇਸਤ੍ਰੀਆਂ ਵਾਲੇ ਦਿਖਾਵਨ ਅਤੇ ਸੇਵਾ ਕਰਨ ਪਰ ਕਈ ਤਾਂ ਬਾਰਾਂ ਬਰਸਾਂ ਦੀਆਂ ਹੈਨ ਤੇ ਕਈ ਸੋਲਾਂ ਬਰਸਾਂ ਦੀਆਂ ਹੈਨ ਤੇ ਕਈ ਵਿਚ ਅਠਾਰਾਂ ਬਰਸ ਦੀਆਂ ਹੈਨ ਪਰ ਐਸੀਆਂ ਕਾਮ ਕੰਦਲਾਂ ਹੈਨ ਜਿਨਾਂ ਦੇ ਦੇਖੇ ਸੁਰ ਨਰ ਮੋਹੇ ਜਾਨ ਤਬ ਲਗੀਆਂ ਕਹਿਨ ਹੇ ਸੰਤ ਜੀ ਕੁਛ ਖਾਵਹੁ ਕੁਛ ਪੀਵਹੁ ਜੀ ਅਸਾਡਾ ਵੀ ਭਲਾ ਹੋਵੇ ਜੀ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ ॥ ਜਗ ਕਊਆ ਨਾਮ ਨਹੀਂ ਚੀਤ ॥ ਨਾਮ ਵਿਸਾਰ ਗਿਰੇ ਦੇਖ ਭੀਤ ॥ ਮਨੂਆ ਡੋਲੈ ਚੀਤ ਅਨੀਤ ॥ ਜਗ ਸਿਉਂ ਤੂਟੀ ਝੂਠ ਪ੍ਰੀਤ ॥ ੧ ॥ ਕਾਮ ਕ੍ਰੋਧ ਬਿਖ ਬੱਜਰ ਭਾਰ ॥ ਨਾਮ ਬਿਨਾ ਕੈਸੇ ਗੁਨ ਚਾਰ ॥ ਘਰਿ ਬਾਰੂ ਕਾ ਘੂਮਨ ਘੇਰ ॥ ਬਰਖਸਿ ਬਾਨੀ ਬੁਦਬੁਦਾ ਹੇਰ ॥ ਮਾਤ ਬੂੰਦ ਤੇ ਧਰ ਚਕ ਫੇਰ ॥ ਸਰਬ ਜੋਤਿ ਨਾਂਵੈ ਕੀ ਚੇਰ ॥ ਸਰਬ ਉਪਾਉਂ ਗੁਰੂ ਸਿਰ ਮੋਰ ॥ ਭਗਤ ਕਰੋਂ ਪਗ ਲਾਗਉ ਤੋਰ ॥ ਨਾਮ ਰਤਉ ਚਾਹੋਂ ਤੁਝ ਓਰ ॥ ਨਾਮ ਦੁਰਾਇ ਚਲੇ ਸੋ ਚੋਰ ॥ ੩ ॥ ਪਤਿ ਖੋਈ ਬਿਖਿ ਅੰਚਲ ਪਾਇ ॥ ਸਾਚ ਨਾਮ ਰਤੇ ਪਤਿ ਸਿਉ ਘਰ ਜਾਇ ॥ ਜੋ ਕਛੁ ਕੀਨੋ ਪ੍ਰਭੂ ਰਜਾਇ ॥ ਭਉ ਮਾਨੇ ਨਿਰਭਉ ਮੇਰੀ ਮਾਇ ॥ ੪ ॥ ਕਾਮਣ ਚ ਹੇ ਸੁੰਦਰ ਭੋਗ ॥ ਪਾਨ ਫੂਲ ਮੀਠੇ ਰਸ ਰੋਗ ॥ ਖੇਲੇ ਬਿਗਸੇ ਤੇਤੋ ਸੋਗ ॥ ਪ੍ਰਭ ਸਰਨਾਗਤ ਕੀਨਸ ਹੋਗ ॥ ੫ ॥ ਕਾਪੜ ਪਹਿਰਸੁ ਅਧਕ ਸੀਗਾਰ ॥ ਮਾਟੀ ਫੂਲੀ

ਰੂਪ ਬਿਕਾਰ॥ਆਸਾ ਮਨਸਾ ਬਾਧੇ ਬਾਰ॥ਨਾਮ ਬਿਨਾਂ ਸੂਨਾ ਘਰ ਬਾਰ॥੬॥ਗਾਛਉ ਪੁੱਤ੍ਰੀ ਰਾਜ ਕੁਮਾਰ॥ ਨਾਮ ਭਣੋ ਸਚ ਜੋਤਿ ਅਪਾਰ॥ ਪਿਰ ਸੇਵਹੁ ਪ੍ਰਭ ਪ੍ਰੇਮ ਪਿਆਰ॥ ਗੁਰ ਸੇਵਹੁ ਪ੍ਰਭ ਤ੍ਰਿਖਾ ਨਿਵਾਰ॥ ੭ ॥ਮੋਹਿਨ ਮੋਹਿ ਲੀਆ ਮਨ ਮੋਹਿ॥ ਗੁਰ ਕੇ ਸ਼ਬਦ ਪਛਾਨੋਂ ਤੋਹਿ॥ ਨਾਨਕ ਠਾਢੇ ਚਾਹੇ ਪ੍ਰਭੂ ਦੁਆਰ॥ਤੇਰੇ ਨਾਮ ਸੰਤੋਖੇ ਕ੍ਰਿਪਾ ਧਾਰ॥੮॥ ਏਹ ਅਸਟਪਦੀ ਚੇਰੀਆਂ ਦੇ ਪ੍ਰਥਾਇ ਹੋਈ ਜਾਂਉਨਾਂ ਚੇਰੀਆਂ ਸ੍ਰੀ ਗੁਰੂ ਜੀ ਕੀ ਬਾਨੀ ਸੁਨੀ ਤੇ ਨਾਲੇ ਦਰਸ਼ਨ ਕੀਤਾ ਤਾਂ ਉਨਾਂ ਦੀ ਅੰਤਰਕੀ ਅਗਨ ਨਵਿਰਤ ਹੋਇ ਗਈ ਤਾਂ ਉਨਾਂ ਚੇਰੀਆਂ ਕਉ ਸ਼ਾਂਤ ਆਇ ਗਈ ਬ੍ਰਹਮ ਗਿਆਨ ਕਉ ਪ੍ਰਾਪਤਿ ਭਈਆਂਔਰ ਕਬੁਧ ਮਿਟ ਗਈ ਤਾਂ ਫੇਰ ਓਹ ਮਿਲਕਰ ਰਾਜਾ ਸ਼ਿਵਨਾਭ ਦੇ ਪਾਸ ਆਈਆਂ ਤੇ ਅੱਗੇ ਜਿਉਂ ਰਾਜਾ ਉਨ ਕਉ ਬੁਲਾਵਤਾਥਾ ਤਿਉਂ ਹੀ ਲੱਗਾ ਬੁਲਾਵਨੇ ਤਬ ਉਨਾਂ ਚੇਰੀਆਂ ਕਹਿਆ ਰਾਜਾ ਜੀ ਆਪ ਹਮਾਰੇ ਪਿਤਾ ਹੋ ਅਰ ਹਮਾਰੇ ਕਉ ਹਾਸੀ ਕੀ ਬਾਤ ਮਤ ਕਰਹੁ ਤਬ ਰਾਜਾ ਸ਼ਿਵਨਾਭ ਅਚਰਜ ਹੋਇਗਿਆ ਅਤੇ ਆਖਿਓਸੁ ਕਿ ਪਰਮੇਸ਼ਰ ਜੀ ਏਹ ਤਾਂ ਮੇਰੇ ਕਉ ਇਕ ਘੜੀ ਨਹੀਂ ਸੀ ਬਿਸਾਰਤੀਆਂਅਬ ਇਨਕੋ ਕਿਆ ਹੂਆ ਤਬ ਚੇਰੀਓਂ ਨੇ ਕਹਿਆ ਹੇ ਰਾਜਾ ਜੀ ਅਸਾਂਨੂੰ ਪੂਰਨ ਪੁਰਖ ਕਾ ਦਰਸ਼ਨ ਹੂਆ ਹੈ ਸਾਡੇ ਮਨ ਦੀ ਤ੍ਰਿਸ਼ਨਾ ਮਿਟ ਗਈ ਹਮ ਨਰਕ ਤੇ ਬਚ ਰਹੀਆਂ ਹਾਂ ਹਮਕੋ ਸੰਤੋਖ ਪ੍ਰਾਪਤਿ ਹੂਆ ਹੈ ਜਦ ਚੇਰੀਆਂ ਦੀ ਬਾਤ ਸੁਣੀ ਤਾਂ ਰਾਜਾ ਸ਼ਿਵਨਾਭ ਉਠ ਦਉੜਿਆ ਜਾਂ ਦੇਖੇ ਤਾਂ ਅੱਗੇ ਬਾਗ਼ਦੇ ਵਿੱਚ ਫ਼ਕੀਰ ਬੈਠਾ ਹੈ ਪਰ ਫੇਰ ਪਿੱਠ ਦੇਕਰ ਖੜਾ ਹੋਇਕਰ ਅੰਤਰ ਧਿਆਨ ਹੋਇ ਰਹਿਆ ਪਰ ਗੁਰੂ ਜੀ ਰਾਜੇ ਦੇ ਆਜ਼ਮਾਉਨਦੀ ਖ਼ਾਤਰ ਦੋਇ ਦਿਨ ਖੜੇ ਹੀ ਰਹੇ ਪਰ ਰਾਜਾਭੀ ਗੁਰੂ ਜੀ ਦੇ ਪਿੱਛੇ ਜਿਉਂ ਖੜਾ ਹੂਆ ਸੋ ਹਲਿਆ ਭੀ ਨਾਹੀਂ ਜਾਂ ਸ੍ਰੀ ਗੁਰੂ ਜੀ ਡਿੱਠਾ ਜੋ ਰਾਜਾ ਭਰਮਤਾ ਨਾਹੀਂ ਤਾਂ ਸ੍ਰੀ ਗੁਰੂ ਜੀ ਬੈਠ ਗਏ ਤਾਂ ਪਿੱਛੋਂ ਰਾਜਾਭੀ ਬੈਠਾਤਾਂਸ੍ਰੀ ਗੁਰੂਨਾਨਕ ਦੇਵਜੀ ਕਹਿਆ ਰਾਜਾ ਜੀ ਭਲੇ ਹੋ ਤਾਂ ਰਾਜਾ ਨੇ ਕਹਿਆ ਹਾਂ ਸੱਚੇ ਪਾਤਸ਼ਾਹ ਜੀ ਆਪਦੇ ਪ੍ਰਸਾਦਿ ਕਰਕੇ ਭਲੇ ਹਾਂ ਤਾਂ ਫੇਰ ਬਾਬੇ ਜੀ ਕਹਾ ਰਾਜਾ ਜੀ ਅਨੰਦ ਕੁਸ਼ਲ ਹੈ ਪਰ ਰਾਜੇਉਸ ਬਾਣੀਏਂ ਪਾਸੋਂ ਲਿਖ ਲਿਆ ਸੀ ਕਿ ਬਾਬਾ ਜੀ ਖੱਤ੍ਰੀ ਬੇਦੀ ਹੈ ਕਰਤਾਰ ਪੁਰ ਹੁੰਦਾ ਹੈ ਅਤੇ ਜਨਮ ਭੂਮ ਤਲਵੰਡੀ ਭੱਟੀ ਦੀ ਹੈ ਪਰ ਰਾਜੇ ਦੇ ਦਿਲ ਵਿਚ ਆਈ ਕਿ ਕੋਈ ਪਤਾ ਤਾਂ ਦੇਖੀਏਤਬ ਜਾਣੀਏ ਜੋ ਓਹ ਗੁਰੂ ਹੈ ਤਬ ਰਾਜੇ ਕਹਾ ਗੁਸਾਈਂ ਜੀ ਆਪ ਕਾ ਨਾਮ ਕਿਆ ਹੈ ਅਰ ਜਾਤ ਕਿਆ ਹੈ ਜੀ॥ ਤਾਂ ਸ੍ਰੀ ਬਾਬੇ ਜੀ ਸ਼ਬਦ ਉਚਾਰਿਆ॥ ਰਾਗ ਮਾਰੂ ਮਹਲਾ ੧॥

ਗੁਸਾਈਂ ਤੇਰਾ ਕਉਨ ਨਾਮ ਕੈਸੇ ਜਾਤੀ॥ ਜੇਤੁਮ ਭੀਤਰ ਮਹਿਲ ਬੁਲਾਵਹੁ ਪੂਛਹੁ ਬਾਤ ਨਿਰੰਤੀ॥ ੧ ॥ ਰਹਾਉ॥ ਤਬ ਰਾਜੇ ਕਹਾਜੀ ਤੁਮ ਜੋਗੀ ਹੋ ਸ੍ਰੀ ਮੁਖਵਾਕ ਜੋਗੀ ਜੁਗਤਿ ਨਾਮ ਨਿਰਮਾਇਲ ਜਾਂਕੈ ਨਾਮ ਨਰਾਤੀ॥ਪ੍ਰੀਤਮ ਨਾਥ ਸਦਾ ਸਦਸੰਗੇ ਜਨਮ ਮਰਨ ਗਤਿ ਬੀਤੀ॥ ੨ ॥ ਤਾਂ ਰਾਜੇ ਕਹਿਆ ਜੀ ਤੁਮ ਬ੍ਰਹਮਣ ਹੋ ਬ੍ਰਹਮਣ ਗਿਆਨ ਧਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥ ਏਕੋ ਨਾਮ ਏਕੋ

ਨਾਰਾਇਣ ਤ੍ਰਿਭਵਣ ਏਕਾਜੋਤੀ॥ ੩ ॥ ਤਾਂ ਰਾਜੇ ਕਹਿਆ ਗੁਸਾਈਂ ਜੀ ਤੂੰ ਖੱਤ੍ਰੀ ਹੈਂ ਗੁਰੂਬਾਬੇ ਕਹਣਾ॥ ਜਿਹਬਾ ਡੰਡੀ ਏਹ ਘਟ ਛਾਬਾ ਤੋਲੋਂ ਨਾਮ ਅਜਾਚੀ॥ ਏਕੋ ਹਾਟ ਸ਼ਾਹ ਸਭਨਾ ਸਿਰ ਵਣਜਾਰੇ ਬਹੁਭਾਤੀ॥ ੪ ॥ ਤਾਂ ਰਾਜੇ ਕਹਿਆ ਜੀ ਹਮਕੋ ਸਿੱਧਾ ਦੱਸੀਏ ਜੀ ਮਹਾਂ ਪੁਰਖਾਂ ਕੀ ਬੋਲੀ ਹਮ ਕਉ ਸਮਝ ਨਹੀਂ ਪਉਂਦੀ ਹੈ ਮਹਾਰਾਜ ਜੀ ਮਹਾਂ ਪੁਰਖਾਂਦੀਬੋਲੀਮਹਾਂਪੁਰਖ ਹੀ ਜਾਨਣ ਪਰ ਆਪਦਾ ਘਰ ਕਿਸ ਧਰਤੀ ਹੈ॥ ਸ੍ਰੀ ਮੁਖ ਵਾਕ॥ ਉਪਰ ਗਗਨ ਗਗਨਿ ਪਰ ਗੋਰਖ ਤਾਂ ਕਾ ਅਗਮ ਰੂਪ ਨਿਵਾਸੀ॥ ਗੁਰ ਪ੍ਰਸਾਦਿ ਬਾਹਿਰ ਘਰ ਏਕੋ ਨਾਨਕ ਭਇਆ ਉਦਾਸੀ॥ ੫ ॥ ਜਬ ਸ੍ਰੀ ਨਾਨਕ ਕਹਿਆ ਉਦਾਸੀ ਤਬ ਰਾਜੇ ਦੇ ਚਿੱਤ ਪ੍ਰਤੀਤ ਆਇ ਗਈ ਤਾਂ ਰਾਜੇ ਕਹਿਆ ਜੀ ਮੇਰੇ ਧੰਨ ਭਾਗ ਹੈਨ ਜੋ ਮੁਝ ਕਉ ਪੂਰਨ ਗੁਰੂ ਮਿਲਿਆ ਹੈ ਤਬ ਰਾਜਾ ਪਰਦੱਖਣਾ ਦੇਕਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀਂ ਲਾਗਾ ਤਾਂ ਰਾਜੇ ਬੇਨਤੀ ਕੀਤੀ ਸ੍ਰੀ ਗੁਰੂ ਜੀ ਤੂੰ ਜਾਣੀ ਜਾਣ ਹੈਂ ਤੂੰ ਕਰਤਾ ਪੁਰਖ ਹੈਂਹੇ ਗ਼ਰੀਬਨਿਵਾਜ਼ ਮੇਹਰਬਾਨ ਜੀ ਡੇਰੇ ਪੈਰ ਪਾਵਹੁ ਜੀ ਏਹ ਸਭ ਕੁਛ ਆਪਦੀ ਕ੍ਰਿਪਾਹੈਆਪ ਚਲੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਰਾਜਾ ਤੂੰ ਧਰਮਸਾਲ ਬਣਵਾਉ ਤਾਂ ਅਸੀ ਆਵਾਂਗੇ ਤਾਂ ਰਾਜਾ ਸ਼ਿਵਨਾਭ ਨੇ ਜਾਇਕੇ ਉਸੇ ਵਖਤ ਹੁਕਮ ਦਿੱਤਾ ਕਿ ਜੋ ਬਰਸ ਵਿਚ ਕੰਮ ਹੋਵਨ ਵਾਲਾ ਹੈ ਓਹ ਦਿਨਾਂ ਵਿਚ ਤਿਆਰ ਕਰੋ ਤਾਂ ਬਹੁਤ ਕਾਰੀਗਰ ਬੁਲਾਇਕਰ ਥੋੜੇ ਦਿਨੋਂ ਮੇਂ ਧਰਮਸਾਲ ਤਯਾਰ ਕਰਵਾਈ ਜਦ ਓਹ ਧਰਮਸਾਲਾ ਬਣੀ ਤਾਂ ਰਾਜਾ ਜੀ ਸ੍ਰੀ ਗੁਰੂ ਜੀ ਨੂੰ ਲੈਣ ਵਾਸਤੇ ਆਯਾ ਜਾਂ ਰਾਜਾ ਬਾਗ਼ ਵਿਚ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਨਾਨਕ ਜੀਓਥੇ ਨਜ਼ਰ ਨਹੀਂ ਆਏ ਤਾਂ ਰਾਜਾ ਸ਼ਿਵਨਾਭ ਖੜਾ ਖੜੋਤਾ ਡਿੱਗ ਪਇਆ ਰਾਜਾ ਨੂੰ ਕੁਛ ਹੋਸ਼ ਨਾ ਰਹੀ ਤਾਂ ਲੋਕ ਦੇਖਨ ਤਾਂ ਕਿਆ ਦੇਖਨ ਜੋ ਸ੍ਰੀ ਗੁਰੂ ਨਾਨਕ ਜੀ ਧਰਮਸਾਲ ਵਿਚਬੈਠੇ ਹੈਨ ਤਾਂ ਓਹ ਲੋਕ ਦੌੜੇ ਜਾਇਕਰ ਰਾਜਾ ਜੀ ਕੋ ਕਹਿਆ ਰਾਜਾ ਜੀ ਕਿਉਂ ਐਸੇ ਬਿਆਕੁਲਹੋਏਓ ਸ੍ਰੀ ਗੁਰੂ ਤਾਂ ਧਰਮਸਾਲ ਵਿਚ ਹੈਗੇ ਹਨ ਜਾਂ ਰਾਜਾ ਨੇ ਸੁਣਿਆ ਕਿ ਗੁਰੂ ਜੀ ਆਏ ਹੈਨ ਤਾਂ ਰਾਜਾ ਜੀ ਉਠ ਕਰ ਦੌੜਿਆ ਤੇ ਗੁਰੂ ਜੀ ਦੇ ਚਰਨਾਂ ਉੱਪਰ ਨਮਸਕਾਰ ਕੀਤੀ ਅਤੇ ਪ੍ਰਕਰਮਾਂ ਵੀ ਕੀਤੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਰਾਜਾ ਉੱਪਰ ਮੇਹਰਬਾਨ ਹੋਏ ਜਾਂ ਰਾਜਾ ਕਉ ਨਿੰਮ੍ਰਤ ਦੇਖਿਆ ਤਾਂ ਦਇਆਲ ਜੀ ਨੇ ਖੁਸ਼ ਹੋਇ ਕਰ ਸੰਮਤ ੧੫੭੪ ਵਿਚ ਰਾਜਾ ਸ਼ਿਵਨਾਭ ਕਉ ਸ੍ਰੀ ਗੁਰੂ ਜੀ ਮੰਜੀ ਬਖ਼ਸ਼ੀ ਰਾਜਾ ਜੀ ਕਉ ਬਹੁਤ ਖੁਸ਼ੀ ਕੀਤਾ ਉਸ ਵਖਤ ਸੱਤ ਰਾਜੇ ਸੰਗਲਾਦੀਪ ਵਿਚ ਰਾਜ ਕਰਦੇ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਸੇ ਇਕ ਰਾਜਾ ਹੋਯਾ ਚੌਦਾਂ ਸੈ ਗਾਉਂ ਸੰਗਲਾਦੀਪ ਮਹਿ ਥਾ ਤੋ ਸਬਨਾਂ ਗਰਾਵਾਂ ਮੇਂ ਰਾਜਾ ਸ਼ਿਵਨਾਭ ਜੀ ਕੀ ਆਨ ਮਨਾਈ ਉਸ ਸਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਆਰਬਲਾ ਵਰ੍ਹਿਆਂ ਉਣੰਜਾ ਕੀ ਹੈਸੀ ਤਦ ਸ੍ਰੀ ਗੁਰੂ ਨਾਨਕ ਜੀ ਕਉ ਧਉਲੇ ਆਏ ਹੋਏ ਸਨ ਉਸ ਸਮੇ ਸ੍ਰੀ ਗੁਰੂ ਨਾਨਕ ਜੀ ਪ੍ਰਾਨ ਸੰਗਲੀਉਚਾਰਨ ਕੀਤੀ ਅਤੇ ਓਥੇ ਸਿੱਖ ਭਾਣੇ

ਗੁਰੂ ਜੀ ਬਹੁਤ ਕੀਤੇ ਅਤੇ ਬੀਜਾਪੁਰ ਵਿਚ ਤੇ ਨਾਗਾਪਟਨ ਵਿਚ ਸੰਗਤ ਬਹੁਤ ਬਣਾਈ ਪਰ ਸਰਬਤ ਰਾਜਾ ਸ਼ਿਵਨਾਭ ਦੀ ਤਾਬਿਆ ਕੀਤੇ ਨਾਗਾ ਪਟਨ ਬਿਦਰ ਤਜਾਵਰ ਸ਼ਹਿਰ ਮੇਂ ਲੰਗਰ ਲਗਾਇਆ ਓਥੇ ਧਾਰਾਂ ਮਣ ਲੂਣ ਰੋਜ਼ ਲਗਦਾ ਹੈ ਅਤੇ ਧਾਰਾਂ ਸੇਰ ਤੇ ਕਿਤਨੇ ਤੋਲਿਆਂ ਕੇ ਹਿਸਾਬ ਮਣ ਹੋਤਾ ਹੈ ਉਸ ਧਰਤੀ ਕਉ ਸ੍ਰੀ ਗੁਰੂ ਨਾਨਕ ਜੀ ਨਿਹਾਲ ਕੀਤਾ ਗੁਰੂ ਸਮਰਥ ਨਿਰੰਕਾਰ ਆਪਣੀ ਗਤ ਆਪੇ ਜਾਣੇ ਜੋ ਕਿਨੀਂ ਘਰੀਂ ਮਹਲੀਂ ਰਹਿੰਦਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਪੰਜਾਬ ਦੀ ਧਰਤੀ ਵਿਚ ਆਇ ਪ੍ਰਾਪਤ ਹੋਏ ਸਰਬ ਪਰਵਾਰ ਕਉ ਆਇ ਮਿਲੇ ਜਾਂ ਕਿਤਨੇਕ ਦਿਨ ਗੁਰੂ ਜੀ ਓਥੇ ਰਹੇ ਤਾਂ ਇਕ ਦਿਨ ਗੁਰੂ ਨਾਨਕ ਜੀ ਕਹਿਣ ਲਗੇ ਮਰਦਾਨਾ ਪਟਣ ਸ਼ੇਖ਼ ਫ਼ਰੀਦ ਵਾਲੇ ਇਕ ਸ਼ੇਖ਼ ਫ਼ਰੀਦ ਦੀ ਜਗਹ ਉਪਰ ਸ਼ੇਖ਼ ਬ੍ਰਹਮ ਹੈ ਸੋ ਖ਼ੁਦਾਇ ਦਾ ਪਿਆਰਾ ਹੈ ਅਤੇ ਅਸਾਂ ਨੂੰ ਬਹੁਤ ਯਾਦ ਕਰਦਾ ਹੈ ਅਤੇ ਜੇ ਚਲੇਂ ਤਾਂ ਉਸਦਾ ਦੀਦਾਰ ਕਰ ਆਵੀਏ ਅਤੇ ਉਸਦੀ ਉਮਰ ਵੀ ਬਹੁਤ ਹੈ॥ ਤਾਂ ਸ੍ਰੀ ਗੁਰੂ ਜੀ ਪਟਣ ਕੀ ਧਰਤੀ ਚਲੇ ॥

## ਸਾਖੀ ਸ਼ੇਖ਼ ਬ੍ਰਹਮ ਨਾਲ ਹੋਈ

ਸ੍ਰੀ ਬਾਬਾ ਜੀ ਚਲਦੇ ਚਲਦੇ ਪਟਣ ਦੇ ਬਾਹਰ ਕੋਹਾਂ ਤ੍ਰਿਹੁੰ ਉੱਪਰ ਜਾਇ ਬੈਠੇ ਜਦ ਸੁਬਹ ਕੇ ਵਖਤ ਪੀਰ ਕੇ ਮੁਦਬਖ਼ ਨੇ ਕੀਆਂ ਲਕੜੀਆਂ ਕਾਮਲ ਚੁਣਨੇ ਗਿਆ ਜਾਂ ਦੇਖੇ ਤਾਂ ਸ੍ਰੀ ਗੁਰੂ ਜੀ ਬੈਠੇ ਹੈਨ ਤਾਂ ਮਰਦਾਨੇ ਰਬਾਬ ਵਜਾਇਆ ਅਤੇ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ ਰਾਗ ਆਸਾ ਵਿਚ ॥ ਆਪੇ ਪਟੀ ਕਲਮ ਆਪ ਉਪਰਿ ਲੇਖ ਭੀ ਤੂੰ ॥ ਇਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ॥ ਜਾਂ ਇਹ ਸ਼ਲੋਕ ਕਾਮਲ ਨੇ ਸੁਣਿਆ ਤਾਂ ਲਕੜੀਆਂ ਨੂੰ ਛੋੜ ਆਇ ਕਰ ਕਹਿਆ ਹੇ ਸੰਤ ਜੀ ਇਸ ਰਬਾਬੀ ਕਉ ਹੁਕਮ ਦੇਹੋ ਜੀ ਕਿ ਇਸ ਬੈਤ ਨੂੰ ਫੇਰ ਆਖੇ ਤਾਂ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ ਹੁਕਮ ਕੀਤਾ ਭਾਈ ਏਹ ਸ਼ਲੋਕ ਤੂੰ ਫਰ ਆਖ ਤਾਂ ਮਰਦਾਨੇ ਫੇਰ ਸ਼ਲੋਕ ਦਿੱਤਾ ਅਤੇ ਕਾਮਲ ਨੇ ਸਿੱਖ ਲਿਆ ਅਤੇ ਲਕੜੀਆਂ ਜੋ ਚੁਗੀਆਂ ਸਨ ਸੋ ਲੈਕਰ ਆਪਣੇ ਪੀਰ ਪਾਸ ਆਇ ਸਲਾਮ ਕੀਤੀ ਅਤੇ ਆਖਿਆਸੁ ਹੇ ਪੀਰ ਸਲਾਮਤ ਜੀ ਅੱਜ ਮੈਨੂੰ ਇਕ ਖ਼ੁਦਾਇ ਦਾ ਪਿਆਰਾ ਮਿਲਿਆ ਹੈ ਜੀ ਤਾਂ ਪੀਰ ਨੇ ਆਖਿਆ ਕਾਮਲਾ ਕਿੱਥੇ ਮਿਲਿਆ ਹਈ ਤਾਂ ਕਾਮਲ ਨੇ ਕਹਿਆ ਪੀਰ ਜੀ ਜਿੱਥੇ ਮੈਂ ਲਕੜੀਆਂ ਲੈਣ ਜਾਂਦਾ ਹਾਂ ਓਥੇ ਓਹ ਖ਼ੁਦਾਇ ਦਾ ਪਿਆਰਾ ਬੈਠਾ ਹੈ ਅਤੇ ਇਕ ਉਸਦੇ ਨਾਲ ਰਬਾਬੀ ਹੈ ਅਤੇ ਆਪਣੇ ਬੈਤ ਆਖਦਾ ਹੈ ਅਤੇ ਨਾਮ ਉਸਦਾ ਨਾਨਕ ਹੈਸ ਤਾਂ ਪੀਰ ਨੇ ਆਖਿਆ ਕਾਮਲਾ ਕੋਈ ਤੂੰ ਭੀ ਬੈਤ ਸਿੱਖਿਆ ਹੈ ਤਾਂ ਕਮਾਲ ਨੇ ਆਖਿਆ ਹੇ ਪੀਰ ਸਲਾਮਤ ਜੀ ਇਕ ਬੈਤ ਮੈਨੂੰ ਹਾਸਲ ਹੋਯਾ ਹੈ ਤਾਂ ਪੀਰ ਨੇ ਆਖਿਆ ਕਾਮਲਾ ਆਖ ਤਾਂ ਸਹੀ ਜੋ ਦੇਖਾਂ ਕਿਵੇਹਾ ਹੈ ਤਾਂ ਕਾਮਲ ਆਖਿਆ ਪੀਰ ਜੀ ਓਹ ਆਖਦਾ ਹੈ॥ ਆਪੇ ਪੱਟੀ ਕਲਮ ਆਪਿ ਉਪਰ

ਲੇਖ ਭੀ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ ॥ ਤਾਂ ਪੀਰ ਨੇ ਕਹਿਆ ਕਾਮਲਾ ਕੁਛ ਇਸਦਾ ਬਿਆਨ ਭੀ ਸਿੱਖਿਓਈ ਤਾਂ ਕਾਮਲ ਨੇ ਆਖਿਆ ਜੀ ਤੈਨੂੰ ਸਭ ਕੁਛ ਰੋਸ਼ਨ ਹੈ ਤਾਂ ਪੀਰ ਨੇ ਆਖਿਆ ਬੱਚਾ ਜਿਸ ਦਾ ਏਹ ਬੈਤ ਆਖਿਆ ਹੈ ਤਿਸਦਾ ਦੀਦਾਰ ਕਰੀਏ ਬੱਚਾ ਓਹ ਖ਼ੁਦਾਇ ਦਾ ਪਿਆਰਾ ਹੈ ਓਸਦੇ ਪਾਸ ਮੈਨੂੰ ਤੂੰ ਲੈ ਚਲ ਉਸ ਨਾਲ ਖ਼ੁਦਾਇ ਦੀਆਂ ਗੱਲਾਂ ਕਰਾਂਗੇ ਤਾਂ ਸ਼ੇਖ਼ ਬ੍ਰਹਮ ਸੁਖਪਾਲਕੀ ਦੇ ਉੱਪਰ ਚੜ੍ਹ ਕਰ ਅਸਵਾਰ ਹੂਆ ਅਤੇ ਨਾਲ ਕਾਮਲ ਨੂੰ ਲੈ ਕਰ ਚਲਤੇ ਚਲਤੇ ਉਥੇ ਆਏ ਜਿਥੇ ਗੁਰੂ ਨਾਨਕ ਜੀ ਬੈਠੇ ਸਨ ਤਾਂ ਸ਼ੇਖ਼ ਬ੍ਰਹਮ ਆਇ ਖੜਾ ਹੂਆ ਤੇ ਮੂਹੋਂ ਆਖਿਆਓਸੁ ਬਾਬਾ ਨਾਨਕ ਜੀ ਸਲਾਮਾਲੈਕ ਤਾਂ ਸ੍ਰੀ ਗੁਰੂ ਜੀ ਆਖਿਆ ਆਲੇਖ ਕਉ ਸਲਾਮ ਹੈ ਪੀਰ ਜੀ ਆਈਏ ਅੱਜ ਖ਼ੁਦਾਇ ਅਸਾਂ ਉਪਰ ਮੇਹਰਬਾਨ ਹੋਯਾ ਹੈ ਜੋ ਤੁਸਾਡਾ ਦੀਦਾਰ ਹੋਯਾ ਹੈ ਤਾਂ ਦੋਹਾਂ ਉਠਕੇ ਦਸਤ ਬੋਸੀ ਕਰੀ ਤੇ ਬੈਠ ਗਏ॥

ਗੋਸ੍ਟ ਸ੍ਰੀ ਗੁਰੂ ਜੀ ਨਾਲ ਸ਼ੇਖ਼ ਬ੍ਰਹਮ ਦੀ ਹੋਈ

ਤਾਂ ਪੀਰ ਨੇ ਕਹਿਆ ਨਾਨਕ ਜੀ ਇੱਕ ਬੈਤ ਤੁਸਾਡਾ ਸੁਣ ਕਰ ਮੈਂ ਹੈਰਾਨ ਹੋਯਾ ਹਾਂ ਤਾਂ ਮੇਰੇ ਦਿਲ ਵਿਚ ਏਹ ਆਈ ਕਿ ਜਿਸਦਾ ਬੈਤ ਹੈ ਉਸਦਾ ਦੀਦਾਰ ਕਰੀਏ ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ਅੱਜ ਅਸਾਂ ਨੋਂ ਨਿਵਾਜ਼ਸ਼ ਹੋਈ ਹੈ ਜੋ ਤੁਸਾਡਾ ਦੀਦਾਰ ਹੋਯਾ ਹੈ ਤਾਂ ਪੀਰ ਨੇ ਕਹਿਆ ਜੀ ਇਸ ਬੈਤ ਦਾ ਬਿਆਨ ਕਰੀਏ ਜੀ ਜੇ ਆਪਨੇ ਆਖਿਆ ਹੈ॥ ਏਕੋ ਕਹੀਏ ਨਾਨਕਾ ਦੂਜਾ ਕਾਹੇ ਕੂੰ॥ ਇਕ ਸਾਹਿਬ ਤੇ ਦੁਇ ਹੱਦੀਂ॥ ਕੇਹੜਾ ਸੇਵੀ ਕੇਹੜਾ ਰੱਦੀਂ॥ ਅਤੇ ਆਪਨੇ ਕਹਾ ਹੈ ਇੱਕੋ ਇਕ ਹੈ ਅਤੇ ਹਿੰਦੂ ਆਖਦੇ ਹੈਨ ਜੋ ਸਾਡੇ ਵਿਚ ਸਹੀ ਹੈ ਤੇ ਮੁਸਲਮਾਨ ਆਖਦੇ ਹੈਨ ਕਿ ਸਾਡੇ ਵਿਚ ਓਹ ਖ਼ੁਦਾਇ ਸਹੀ ਹੈ ਸੋ ਆਖੋ ਕਿਸ ਵਿਚ ਸਹੀ ਹੈ ਔਰ ਕਿਸ ਵਿਚ ਅਨਸਹੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਪੀਰ ਜੀ ॥ ਇੱਕੋ ਸਾਹਿਬ ਤੇ ਇਕੋ ਹੱਦ ॥ ਇੱਕੋ ਸੇਵਹੁ ਦੂਜੇ ਰੱਦ॥ ਦੂਜਾ ਕਾਹੇ ਸਿਮਰੀਐ ਜੰਮੇ ਤ ਮਰ ਜਾਇ ॥ ਏਕੋ ਸਿਮਰੀਐ ਨਾਨਕ ਜਲ ਥਲ ਰਹਿਆ ਸਮਾਇ॥ ਜਾਂ ਏਹ ਸ਼ਲੋਕ ਸ੍ਰੀ ਬਾਬੇ ਜੀ ਕਹਿਆ ਤਾਂ ਫੇਰ ਸ਼ੇਖ਼ ਪੁੱਛਣਾ ਕੀਤੀ॥ ਪਾੜ ਪਟੋਲਾ ਧਜ ਕਰੀ ਕਾਮਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਪਾਈਐ ਸੇਈ ਵੇਸ ਕਰੇਉ ॥ ੨ ॥ ਤਾਂ ਬਾਬੇ ਆਖਿਆ॥ ਕਾਇ ਪਟੋਲਾ ਪਾੜਤੀ ਕੰਮਲੜੀ ਪਹਿਰੇਉ॥ ਘਰਹੀਂ ਬੈਠਿਆਂ ਸਹੁ ਪਾਈਐ ਜੇ ਨੀਯਤ ਰਾਸ ਕਰੇਉ ॥ ੩॥ ਘਰ ਹੀ ਮੁੰਧ ਵਦੇਸ ਪਿਰ ਨਾ ਝੂਰੇ ਸੰਮਾਲੇ॥ ਮਿਲਦਿਆਂ ਢਿੱਲ ਨ ਲਗਈ ਜੇ ਨੀਅਤਿ ਰਾਸ ਕਰੇਉ॥ ੪ ॥ ਜਾਂ ਏਹ ਜਵਾਬ ਸ੍ਰੀ ਗੁਰੂ ਬਾਬੇ ਜੀ ਦਿੱਤਾ ਤਾਂ ਸ਼ੇਖ਼ ਬ੍ਰਹਮ ਨੇ ਪੁੱਛਣਾ ਕੀਤੀ॥ ਨਢੀ ਕੰਤ ਨ ਰਾਵਿਆ ਵੱਡੀ ਥੀ ਮੁਈਆਸ ॥ ਧਨ ਕੂਕੇਂਦੀ ਗੋਰ ਮੈ ਤੈਂ ਸਹੁ ਨਾ ਮਿਲੀਆਸ॥ ੫॥ ਤਾਂ ਬਾਬੇ ਜਬਾਬ ਦਿੱਤਾ ॥ ਮਹਲ ਕੁਚਜੀ ਮਰਵੜੀ ਕਾਲੀ ਮਨੋ ਕੁਸੁਧ ॥ ਜੇ ਗੁਣ ਹੋਵਨਿ ਤਾਂ ਪਿਰ ਮਿਲੈ ਨਾਨਕ ਅਉਗੁਣ ਮੁੰਧ॥ ੬ ॥ ਅਤੇ ਅਉਰਤ ਘਰ ਹੋਵੇ ਅਤੇ ਮਰਦ ਬਿਦੇਸ ਗਿਆ ਹੋਇ ਅਤੇ ਜੋ ਅਉਰਤ ਮਰਦ ਦੇ ਹੱਕ ਅੰਦਰ ਬੈਠੀ ਰਹੇ ਤਾਂ ਅਉਰਤ ਖ਼ਸਮ ਦੀ ਤੇ ਖ਼ਸਮ ਅਉਰਤ ਦਾ ਅਤੇ ਪੀਰ

ਜੀ ਜੇ ਕਰ ਔਰਤ ਹੋਵੇ ਔਗੁਣ ਹਾਰੀ ਅਤੇ ਖ਼ਸਮ ਨਾਲ ਸਿਦਕ ਨਾ ਹੋਵੇ ਤਾਂ ਓਹ ਅਉਰਤ ਔਰਾਂ ਦੀ ਹੋਈ ਅਤੇ ਜੋ ਅਉਰਤ ਸਬਰ ਕਰਕੇ ਬਹਿ ਰਹੇ ਤਾਂ ਸਿਦਕ ਮੁਰਾਦ ਪਾਵੇ ਤਾਂ ਗੁਰੂ ਜੀ ਕਹਿਆ ਸ਼ੇਖ਼ ਜੀ ਅਉਰਤ ਸੁਚੱਜੀ ਹੋਵੇ ਅਤੇ ਖ਼ਸਮ ਪਾਸੋਂ ਡਰਦੀ ਹੋਵੇ ਅਤੇ ਮਹਿਲਾਂ ਤੇ ਭਲੀ ਵਾਸ਼ਨਾ ਆਵੇ ਤਾਂ ਉਸ ਪਰ ਖ਼ਸਮ ਬਹੁਤ ਖ਼ੁਸ਼ੀ ਹੋਂਦਾ ਹੈ ਅਤੇ ਮਿਹਰਬਾਨ ਭੀ ਹੋਂਦਾ ਹੈ ਅਤੇ ਜੇ ਮਹਿਲ ਕੁਚੱਜੀ ਹੋਵੇ ਤਾਂ ਖ਼ਸਮ ਉਸ ਤੇ ਮਿਹਰ ਨਾਹੀਂ ਕਰਦਾ ਅਤੇ ਜੇ ਸੜ੍ਹਿਹਾਨ ਆਵੇ ਤਾਂ ਖ਼ਸਮ ਨਜੀਕ ਵੀ ਨਹੀਂ ਜਾਂਦਾ ਅਤੇ ਸੁਣੋ ਪੀਰ ਜੀ ਕੁਚੱਜੀ ਇਹ ਹੈ ਜੋ ਆਪਣੇ ਖ਼ਸਮ ਦੀ ਸਾਰ ਨਾ ਜਾਣੇ ਤੇ ਸੜ੍ਹਿਹਾਨ ਇਸਨੂੰ ਕਹਿੰਦੇ ਹੈਨ ਜੇਹੜੇ ਬਦ ਅਮਲ ਕਰਦਾ ਹੈ ਤੇ ਅਹੰਕਾਰ ਵਿਚ ਆਪਣਾ ਆਪ ਜਾਣੇ ਇਨੀਂ ਗੱਲੀਂ ਇਸਤੋਂ ਸੜ੍ਹਿਹਾਨ ਆਂਵਦੀ ਹੈ ਹੇ ਸ਼ੇਖ਼ ਜੀ ਜੇ ਇਤਨੀਆਂ ਗੱਲਾਂ ਇਸ ਵਿਚ ਹੋਵਨ ਤਾਂ ਖ਼ਸਮ ਕਿਉਂ ਕਰ ਮਿਲੇ ਜੋ ਇਸ ਵਿਚ ਗੁਣ ਹੋਵਨ ਤਾਂ ਸੱਚਾ ਖ਼ਸਮ ਮਿਲਦਾ ਹੈ॥ ਤਾਂ ਸ਼ੇਖ਼ ਕਹਿਆ ॥ ਕਵਣ ਸੁ ਅੱਖਰ ਕਵਣ ਗੁਣ ਕਵਣ ਸੁ ਮਣੀਆ ਮੰਤ॥ ਕਵਣ ਸੁ ਵੇਸੋ ਹਉ ਕਰੀ ਜਿਤ ਵਸ ਆਵੈ ਕੰਤ॥੧॥ ਤਾਂ ਬਾਬੇ ਜੀ ਕਹਿਆ ॥ ਨਿਵਣ ਸੁ ਅਖਰ ਖਿਵਣ ਗੁਣ ਜਿਹਬਾ ਮਣੀਆ ਮੰਤ॥ ਏ ਤ੍ਰੈ ਭੈਣੇ ਵੇਸ ਕਰ ਤਾਂ ਵਸਿ ਆਵੀ ਕੰਤ॥ ਸੇਵਾ ਕਰਹੈ ਕੰਤ ਕੀ ਕੰਤ ਤਿਸੀ ਕਾ ਹੋਇ॥ ਸੱਭੇ ਸਈਆਂ ਛਡ ਕੇ ਕੰਤ ਤਿਸੀ ਪਹਿ ਹੋਇ॥੩॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਹਿਆ ਸ਼ੇਖ਼ ਜੀ ਨਿਵਣਾ ਸਭਸੇ ਨੋਂ ਭਲਾ ਹੈ ਸੋ ਇਹ ਅੱਖਰ ਹੈ ਅਤੇ ਕੋਈ ਭਲਾ ਕਹੇ ਕੋਈ ਬੁਰਾ ਕਹੇ ਅੱਗੋਂ ਉਤ੍ਰ ਨ ਦੇਵਣਾ ਇਹ ਖਿਵਣਾ ਹੈ ਅਤੇ ਸ਼ੇਖ਼ ਜੀ ਸਾਹਿਬ ਸੁਖ ਦੇਵੇ ਭਾਵੇਂ ਦੁਖ ਦੇਵੇ ਤਿਸਨੋਂ ਅੱਛਾ ਜਾਣੇ ਤੇ ਜ਼ਬਾਨ ਥੀਂ ਜਦ ਬੋਲੇ ਤਦ ਚੰਗਾ ਹੀ ਬੋਲੇ ਏਹ ਮਣੀਆਂ ਹੈਨ ਜਦ ਅਵੇਹੀ ਸੇਵਾ ਕਰੇ ਤਾਂ ਉਸ ਖ਼ਸਮ ਕਉ ਭਾਵੇ ਤੌ ਸੱਭੇ ਸਹੀਆਂ ਛਡਕੇ ਕੰਤ ਤਿਸੀ ਕਾ ਹੋਂਦਾ ਹੈ ਉਨਾਂ ਸਹੇਲੀਆਂ ਦਾ ਕਹਿਆ ਮੰਨ ਲਏ ਤਾਂ ਸ਼ੇਖ਼ ਨੇ ਕਹਿਆ ਨਾਨਕ ਜੀ ਨਬੇੜਾ ਕਰਕੇ ਫੇਰ ਰਲਾ ਚਾ ਪਾਯਾ ਵੇਖਾਂ ਸੇਵਾ ਪਿੱਛੇ ਨਜ਼ਰ ਕਿ ਨਜ਼ਰ ਪਿੱਛੇ ਸੇਵਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਸ਼ੇਖ਼ ਜੀ ਜਾਂ ॥ ਸੇਵਾ ਕਰੇ ਕੰਤ ਕੀ ਤਾਂ ਕੰਤ ਤਿਸੀ ਕਾ ਹੋਇ॥ ਗਰਬੀਂ ਕੰਤ ਨ ਪਾਈਐ ਭਾਵੇਂ ਖਰੀ ਸੁਆਲਿਓ ਹੋਇ॥੧॥ ਹੇ ਸ਼ੇਖ਼ ਜੀ ਮੂਲ ਇਸਦਾ ਸੇਵਾ ਹੈ ਜਾਂ ਸੇਵਾ ਤੇ ਨਿਰ ਗਰਬਣੀ ਰਹੇ ਤਦ ਇਸਦੇ ਉਪਰ ਓਹ ਸੱਚਾ ਖ਼ਾਂਵਦ ਖ਼ੁਸ਼ੀ ਹੋਂਦਾ ਹੈ ਤੇ ਮੇਹਰ ਦੀ ਨਜ਼ਰ ਕਰਦਾ ਹੈ ਅਤੇ ਜੇ ਸੇਵਾ ਕਰੇ ਤੇ ਗਰਬ ਕਰੇ ਓਹ ਭਾਵੇਂ ਕੇਹੀ ਸੋਹਣੀ ਹੋਵੇ ਉਸ ਉੱਪਰ ਕੰਤ ਪ੍ਰਸੰਨ ਨਹੀਂ ਹੋਂਦਾ ਅਤੇ ਓਹ ਛੁੱਟੜ ਕਹਾਉਂਦੀ ਹੈ ਸ਼ੇਖ਼ ਜੀ ਮੂਲ ਏਸਦਾ ਸੇਵਾ ਹੈ ਸੇਵਾ ਕੀਤੇ ਖ਼ਸਮ ਮਿਲਦਾ ਹੈ ਜਾਂ ਸ੍ਰੀ ਗੁਰੂ ਜੀ ਨੇ ਏਹ ਸਮਝਾਯਾ ਤਾਂ ਸ਼ੇਖ਼ ਬ੍ਰਹਮ ਸ੍ਰੀ ਬਾਬੇ ਜੀ ਦੇ ਚਰਨਾਂ ਉੱਪਰ ਢਹਿ ਪਿਆ ਆਖਿਓਸੁ ਵਾਹ ਨਾਨਕ ਵਾਹ ਨਾਨਕ ਜੀ ਖ਼ੁਦਾਇ ਦੇ ਰਾਹ ਦੀ ਖ਼ਬਰ ਹੋਈ ਅਸੀ ਅੱਜ ਜੀਵੇ ਹਾਂ ਅਸਾਂ ਨੋਂ ਅੱਜ ਖ਼ੁਦਾਇ ਦਾ ਅਉਲੀਆ ਮਿਲਿਆ ਹੈ ਅੱਜ ਖ਼ੁਦਾਇ ਦੇ ਮਿਲਣ ਵਿਚ ਸ਼ੱਕ ਨਹੀਂ ਰਹਿਆ ਪਰ ਜੀ ਇਕ ਗੁਸਤਾਖ਼ੀ ਮਾਫ਼ ਕਰਨੀ ਅਤੇ ਨਾਨਕ

ਜੀ ਰਜ਼ਾਇ ਹੋਵੇ ਤਾਂ ਪੁਛੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸ਼ੇਖ਼ ਜੀ ਗੱਲਾਂ ਸੋ ਸਕਾਰਥੀਆਂ ਹੈਨ ਜੋ ਖ਼ੁਦਾਇ ਦੇ ਨਾਮ ਦੀਆਂ ਹੈਨ ਤਾਂ ਸ੍ਰੀ ਬਾਬੇ ਜੀ ਸ਼ਲੋਕ ਦਿੱਤਾ॥ ਰੂਪੇ ਕਾਮੇ ਦੋਸਤੀ ਭੁਖੇ ਸਾਦੇ ਗੰਢ॥ਲਬੇ ਮਾਲੇ ਘੁਲਮਿਲ ਮਿਚਲਊਘੇ ਸਵਣਪਲੰਘ॥ਭਉਕੇ ਕ੍ਰੋਧ ਖੁਆਰਹੋਇ ਫਕੜ ਪਿਟੈ ਧੰਧ॥ ਚੁੱਪੈ ਚੰਗੀ ਨਾਨਕਾ ਵਿਣ ਨਾਵੈ ਮੁਖ ਗੰਧ॥ ਸ਼ੇਖ਼ ਜੀ ਜਿਉਂ ਰੂਪ ਦੀ ਤੇ ਕਾਮ ਦੀ ਦੋਸਤੀ ਹੈ ਜਿਸ ਤਰਾ ਲੱਬ ਦੀ ਤੇ ਮਾਲ ਦੀ ਸੋਹਬਤ ਹੈ ਤੈਸੇ ਖ਼ੁਦਾਇ ਵਾਲਿਆਂ ਲੋਕਾਂ ਦੀ ਤੇ ਖ਼ੁਦਾਇ ਦੀਆਂ ਗੱਲਾਂ ਨਾਲ ਦੋਸਤੀ ਹੈ ਜਿਉਂ ਭੁੱਖੇ ਨੂੰ ਭੋਜਨ ਸੁਖਾਂਵਦਾ ਹੈ ਅਤੇ ਨੀਂਦਰ ਵਾਲੇ ਨੂੰ ਥਾਨ ਛੇਜਾਸੁਖਾਂਇਦੀ ਹੈ ਤਿਉਂ ਖ਼ੁਦਾਇ ਦਿਆਂ ਨੂੰ ਖ਼ੁਦਾਇ ਦੀਆਂ ਗੱਲਾਂ ਨਾਲ ਪ੍ਰੀਤ ਹੈ ਬਿਨਾਂ ਖ਼ੁਦਾਇ ਦੀਆਂ ਗੱਲਾਂ ਸੁਵਾਇ ਹੋਰ ਕੋਈ ਗੱਲਾਂ ਨਾਹੀਂ ਕਰਦੇ ਤੇ ਨਾਂਹੀ ਉਨਾਂ ਨੂੰ ਸੁਖਾਉਦੀਆਂ ਹੈਨ ਅਤੇ ਹੋਰ ਬੋਲਣ ਨਾਲੋਂ ਚੁੱਪ ਕਰਨੀ ਚੰਗੀ ਹੈ ਤਾਂ ਸ਼ੇਖ਼ ਕਹਿਆ ਜੀ ਮੈਨੂੰ ਇਕ ਕਾਤੀ ਲੋੜੀਦੀ ਹੈ ਪਰ ਕੇਹੀ ਜਿਸਦਾ ਕੁੱਠਾਆਦਮੀ ਹਲਾਲ ਥੀਵੇ ਅਤੇ ਏਹਜੋ ਕਾਤੀਆਂ ਹੈਨ ਸੋ ਜਾਨਵਰ ਹਲਾਲ ਕਰਨ ਵਾਲੀਆਂ ਹੈਨ ਅਤੇ ਆਦਮੀ ਇਸ ਨਾਲ ਹਰਾਮ ਹੋਂਦਾ ਹੈ ਅਤੇ ਮੈਨੂੰ ਐਸੀ ਕਾਤੀ ਦੇਹ ਜਿਸਦਾ ਕੁੱਠ ਆਦਮੀ ਹਲਾਲ ਹੋ ਜਾਵੇ ਤਾਂ ਸ੍ਰੀ ਬਾਬੇ ਆਖਿਆ ਲੇਹੁ ਪੀਰ ਜੀ॥ ਤਾਂ ਸ੍ਰੀ ਗੁਰੂ ਜੀ ਸ਼ਲੋਕ ਕਹਿਆ ॥ ਸੱਚ ਕੀ ਕਾਤਿ ਸੱਚ ਸਭ ਸਾਰ॥ ਘਾੜਤਿ ਤਿਸਕੀ ਅਪਰ ਅਪਾਰ॥ ਸਚ ਕੀ ਸਾਣ ਲਈ ਚਿਲਕਾਇ॥ ਗੁਣ ਕੀ ਥੇਕੇ ਵਿਚ ਸਮਾਇ॥ ਤਿਸਕਾ ਕੁੱਠਾ ਹੋਵੈ ਸੇਖ॥ ਲੋਹੂ ਲਬਿ ਨਿਕਲ ਥਾ ਦੇਖ ॥ ਹੋਇ ਹਲਾਲ ਲਗੈ ਹਕਿ ਜਾਇ॥ ਨਾਨਕ ਦਰ ਦੀਦਾਰ ਸਮਾਇ ॥ ੧ ॥ ਸ਼ੇਖ਼ ਜੀ ਲੋਹੂ ਦੀ ਜਗਹ ਇਸ ਵਿਚ ਲੱਬ ਹੈ ਜਿਚਰ ਲੱਬ ਹੈ ਤਿਚਰ ਏਹ ਮਕਰੂਹ ਹੈ ਖ਼ਾਮ ਹੈ ਨਪਾਕ ਹੈ ਜਾਂ ਇਸ ਵਿਚੋਂ ਲਬ ਜਾਇ ਤਾਂ ਹਲਾਲ ਥੀਵੇ ਤਾਂ ਸ਼ੇਖ਼ ਖ਼ੁਸ਼ੀਹੋਯਾ ਖ਼ੁਸ਼ੀ ਹੋਇ ਕੇ ਡਰ ਗਿਆ ਤਾਂ ਸ਼ੇਖ਼ ਕਹਿਆ ਖ਼ੁਦਾਇ ਥਾਵੋਂ ਮੰਗਦੇ ਸੇ ਸੋ ਤਾਂ ਖ਼ੁਦਾਇ ਦਿੱਤਾ ਹੈ ਅਤੇ ਨਿਹਾਲ ਹੋਏ ਜੋ ਲੋੜੀਦਾ ਸੀ ਸੋ ਤਾਂ ਪਾਯਾ ਤੇ ਨਿਹਾਲ ਭੀ ਹੋਏ ਪਰ ਇਕ ਮੇਰੀ ਅਰਜ਼ ਹੈ ਜੇ ਹੁਕਮ ਹੋਵੇ ਤਾਂ ਪੁਛਾਂ ਤਾਂ ਬਾਬੇ ਕਹਿਆ ਸ਼ੇਖ਼ ਜੀ ਕਹੀਏ ਤਾਂ ਸ਼ੇਖ਼ ਕਹਿਆ ਨਾਨਕ ਜੀ ਏਹ ਮਾਇਆ ਤਾਂ ਛਲ ਹੈ ਅਤੇ ਜੀਵ ਲੋਭੀ ਹੈ ਮਾਇਆ ਕਿਉਂ ਕਰ ਛਲੀਏ ਤਾਂ ਸ੍ਰੀ ਬਾਬੇ ਸ੍ਰੀ ਰਾਗ ਵਿਚ ਸ਼ਬਦ ਉਚਾਰਿਆ ॥ ਅਛਲ ਛਲਾਈ ਨਾ ਛਲੈ ਨਹੀਂ ਘਾਉ ਕਟਾਰਾ ਕਰ ਸਕੈ॥ ਜਿਉਂ ਸਾਹਿਬ ਰੱਖੈ ਤਿਉਂ ਰਹੈ॥ ਇਸ ਲੋ ਭੀ ਕਾ ਜੀਉ ਟਲ ਪਲੈ॥ ਬਿਨਤੇਲ ਦੀਵਾ ਕਿਉਂ ਜਲੈ॥ ਕਰ ਚਾਨਣ ਸਾਹਿਬ ਤਉ ਮਿਲੈ॥ ਸ਼ੇਖ਼ ਜੀ ਮਾਯਾ ਅਛਲ ਹੈ ਸੋ ਕਿਸੇਪਾਸੋਂ ਛਲੀ ਨਹੀਂ ਜਾਂਦੀ ਕੋਈ ਮਾਯਾ ਕੱਢ ਨਹੀਂ ਸਕਦਾ ਭਲੀ ਕਰ ਰੱਖਦਾ ਹੈ ਏਹ ਮਾਨੁਖ ਲੋਭੀ ਹੈ ਤਾਂ ਸ਼ੇਖ਼ ਕਹਿਆ ਸਹਿਬ ਜੀ ਬਿਨਾਂ ਤੇਲ ਦੀਵਾ ਕੈਸੇ ਜਲੇ ਔਰ ਬਿਨ ਦੀਵੇਚਾਨਣ ਕੈਸੇ ਹੋਵੇ ਤਾਂ ਸ੍ਰੀ ਬਾਬੇ ਜੀ ਕਹਿਆ॥ ਕੁਰਾਨ ਕਤੇਬ ਕਮਾਈਐ॥ ਭਉ ਵੱਟੀ ਇਤ ਤਨ ਲਾਈਐ ॥ ਸਚ ਬੂਝਣ ਆਣ ਜਲਾਈਐ ॥ ਬਿਨ ਤੇਲ ਦੀਵਾ ਇਵ ਜਲੈ॥ ਕਰ ਚਾਨਣ

ਸਾਹਿਬ ਇਉਂ ਮਿਲੈ॥ ਹੇ ਸ਼ੇਖ਼ ਜੀ ਇਸ ਸੰਜਮ ਕੀਤਿਆਂ ਸੱਚਾ ਦੀਵਾ ਜਗਦਾ ਹੈ ਤਾਂ ਸਾਹਿਬ ਨੂੰ ਮਿਲਦਾ ਹੈ ਤਾਂ ਸ਼ੇਖ਼ ਕਹਿਆ ਦੇਖਾਂ ਨਾਨਕ ਜੀ ਏਹ ਜੋ ਗੱਲਾਂ ਕਰਦਾ ਹੈ ਤੁਧ ਵਿੱਚ ਖ਼ੁਦਾਇ ਗੱਲਾਂ ਕਰਦਾ ਹੈ ਕਿ ਆਪ ਤੂੰ ਖ਼ੁਦਾਇ ਹੈਂ ਤਾਂ ਗੁਰੂ ਬਾਬੇ ਜੀ ਹੱਸ ਕਰ ਕਹਿਆ ਸ਼ੇਖ਼ ਜੀ ਤੂੰ ਨਿਹਾਲ ਹੋਯਾ ਹੈਂ ਤਾਂ ਫੇਰ ਗੁਰੂ ਜੀ ਕਹਿਆ ਸ਼ੇਖ਼ ਜੀ ਤੈਨੂੰ ਘਰ ਨਜ਼ਰੀ ਨਾਂ ਆਇਓ ਪਰ ਤੂੰ ਮੁਕਤਾ ਹੋਇਆ ਤਾਂ ਸ਼ੇਖ਼ ਨੇ ਅਰਜ਼ ਕੀਤੀ ਹੇ ਗੁਰੂ ਨਾਨਕ ਜੀ ਇਕ ਵਾਰੀ ਅਸਾਨੋਂ ਸੁਨਾਇ ਦੇਵੇ ਮਖਸੂਦ ਏਹੋ ਹੈ ਜੋ ਵਾਰ ਦੂਹ ਬਿਨਾਂ ਹੋਂਦੀ ਨਾਹੀਂ ਅਤੇ ਆਪ ਆਖਦੇ ਹੋ ਕਿ ਇੱਕੋ ਇੱਕ ਹੈ ਤਾਂ ਦੇਖਾਂ ਖੁਦਾਇ ਦਾ ਸ਼ਰੀਕ ਕਉਣ ਹੋਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਆਖਿਆ ਮਰਦਾਨਾ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਜੀ ਪਉੜੀ ਆਖੀ॥ ਪਉੜੀ ॥ ਆਪੀਨੈ ਆਪਿ ਸਾਜਿਓ ਆਪੀ ਨੇ ਰਚਿਓ ਨਾਇ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣ ਡਿਠੋ ਚਾਉ॥ਦਾਤਾ ਕਰਤਾ ਆਪ ਤੂੰ ਤੁਸਿ ਦੇਵੈ ਕਰੈ ਪਸਾਉ॥ਤੂੰ ਜਾਣੋਈ ਸਭਸੈ ਦੇ ਲੈਸੈ ਜਿੰਦ ਕਵਾਉ ॥ ਕਰ ਆਸਣ ਡਿਠੋ ਚਾਉ ॥ ੧ ॥ ਜਾਂ ਬਾਬੇ ਜੀ ਪਉੜੀ ਆਖੀ॥ ਤਾਂ ਸ਼ੇਖ਼ ਬ੍ਰਹਮ ਉਠ ਖੜਾ ਹੋਯਾ ਤੇ ਆਇ ਤਾਜ਼ੀਮ ਕੀਤੀਓਸੁ ਆਖਿਓਸ ਗੁਰੂ ਬਾਬੇ ਨਾਨਕ ਜੀ ਖ਼ੁਦਾਇ ਆਪ ਨੇ ਪਾਯਾ ਹੈ ਤੁਸਾਂ ਤੇ ਖ਼ੁਦਾਇ ਵਿਚ ਭੇਦ ਕੁਛ ਨਾਹੀਂ ਪਰ ਤੂੰ ਅਸਾਂ ਉੱਪਰ ਮਿਹਰਵਾਨ ਹੋਵੇਂ ਤਾਂ ਸ੍ਰੀ ਬਾਬੇ ਜੀ ਆਖਿਆ ਸ਼ੇਖ਼ ਜੀ ਤੂੰ ਨਿਹਾਲ ਹੋਯਾ ਹੈਂ ਤਾਂ ਗੁਰੂ ਬਾਬੇ ਜੀ ਓਥੋਂ ਵਿਦਾ ਲੀਤੀ ਸ਼ੇਖ਼ ਨੂੰ ਖ਼ੁਸ਼ੀ ਕੀਤੀ ਬਾਬਾ ਜੀ ਓਥੋਂ ਚਲਦੇ ਰਹੇ॥ ਬੋਲੋ ਜੀ ਵਾਹਿਗੁਰੂ

## ਅੱਗੇ ਸਾਖੀ ਇਕ ਸਿੱਖ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕ ਗ੍ਰਾਂਵ ਦੇ ਬਾਹਿਰ ਜਾਇ ਬੈਠੇ ਉਸ ਪਿੰਡ ਵਿਚ ਇਕ ਸਿੱਖ ਰਹਿੰਦਾ ਸੀ ਜਦ ਉਹ ਸਿੱਖ ਬਾਹਰ ਆਯਾ ਤੇ ਕਿਆ ਦੇਖੇ ਜੋ ਇਕ ਅਤੀਤ ਬੈਠਾ ਹੈ ਤੇ ਇਕ ਰਬਾਬੀ ਉਸਦੇ ਅੱਗੇ ਸ਼ਬਦ ਪੜ੍ਹਦਾ ਹੈ ਤਾਂ ਓਹ ਸਿੱਖ ਬੜਾ ਪ੍ਰਸੰਨ ਹੂਆ ਅਤੇ ਜਾਇ ਕਰ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਅਤੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮੇਹਰਬਾਨੀ ਕਰਕੇ ਧਰਮਸਾਲ ਵਿੱਚ ਚਲੀਏ ਜੀ ਉਸ ਅਸਥਾਨ ਨੂੰ ਪਵਿੱਤ੍ਰ ਕਰਹੁ ਜੀ ਤਾਂ ਸ੍ਰੀ ਗੁਰੂ ਜੀ ਨੇ ਮੇਰੇ ਤਾਈਂ ਕਹਿਆ ਭਾਈ ਬਾਲਾ ਔਰ ਮਰਦਾਨਾ ਚਲਹੁ ਭਾਈ ਏਸ ਸਿੱਖ ਦੀ ਚਾਹ ਪੂਰੀ ਕਰੀਏ ਏਹ ਕਹਿਕਰ ਸ੍ਰੀ ਬਾਬਾ ਜੀ ਉਸ ਸਿੱਖ ਦੇ ਘਰ ਦੇ ਬਾਹਰ ਜਾਇ ਬੈਠੇ ਪਰ ਉਹ ਸਿੱਖ ਘਰੋਂ ਨਿਰਧਨ ਹੈਸੀ ਜੋ ਦਿਨੇ ਜੁੜੇ ਤੇ ਰਾਤੀ ਨਹੀਂ ਜੁੜਦਾ ਸੀ ਰਾਤ ਜੁੜੇ ਤਾਂ ਦਿਨੇ ਨਹੀਂ ਜੁੜੇ ਘਰ ਵਿਚ ਏਕ ਸਿੱਖ ਤੇ ਇਕ ਸਿੱਖਣੀ ਸੀ ਤੇ ਇਕ ਉਨਾਂ ਦਾ ਬਾਲ ਸੀ ਪਰ ਉਸ ਸਿੱਖ ਨੇ ਪ੍ਰਸਾਦਿ ਕੀਤਾ ਤਾਂ ਸ੍ਰੀ ਗੁਰੂ ਜੀ ਉਨਾਂ ਦੇ ਘਰ ਪ੍ਰਸਾਦਿ ਪਾਯਾ ਅਤੇ ਅਗਲੇ ਦਿਨ ਉਸ ਸਿੱਖ ਥੋਂ ਕੁਛ ਹੋਇ ਨਾ ਆਵੇ ਕਿਤੇ ਹੱਥ ਨਾ ਪਵੇ ਤਾਂ ਉਸ ਸਿੱਖ ਨੇ ਏਹ ਕੰਮ ਕੀਤਾ ਜੋ ਸਿਰ ਦੇ ਵਾਲ ਲਾਹੇ ਤੇ ਉਨਾਂ ਦੀ ਸੇਲੀ ਗੁੰਦੀ ਓਹ ਵੇਚ ਕੇ ਅੰਨ ਲੈ ਆਂਦਾ ਪਰ ਉਸ ਸਿੱਖ ਨੇ

ਪਾਹੁਲ ਨਹੀਂ ਸੀ ਲਈ ਹੋਈ ਜਦ ਉਸਨੇ ਆਪਨੀ ਸਿੱਖਣੀ ਨੂੰ ਕਹਿਆ ਤੂੰ ਪ੍ਰਸਾਦਿ ਕਰ ਤਾਂ ਓਹ ਲੱਗੀ ਪ੍ਰਸਾਦਿ ਕਰਨ ਤੇ ਅੰਦਰੋਂ ਬਰਤਨ ਲੈਣ ਗਈ ਤਾਂ ਬਾਹਰ ਲੜਕਾ ਚੁੱਲ੍ਹੇ ਵਿਚ ਪੈਕੇ ਸੜ ਕਰ ਮਰਗਿਆ ਜਦ ਓਹ ਸਿੱਖਣੀ ਬਾਹਰ ਆਈ ਤਾਂ ਕਿਆ ਦੇਖੇ ਜੋ ਲੜਕਾ ਮਰ ਗਿਆ ਤਾਂ ਉਸ ਸਿੱਖਣੀ ਨੇ ਦੇਖਕਰ ਉਸ ਲੜਕੇ ਨੂੰ ਕਪੜੇ ਵਿਚ ਲਪੇਟ ਕੇ ਅੰਦਰ ਰੱਖ ਛੱਡਿਆ ਪਰ ਆਪਣੇ ਭਰਤੇ ਨੂੰ ਉਸਨੇ ਨਹੀਂ ਦੱਸਯਾ ਕਿਉਂ ਕਿ ਮਤ ਸਾਧ ਭੁੱਖੇ ਨਾ ਟੁਰ ਜਾਨ ਦਿਲਗੀਰ ਹੋਇਕੇ ਏਹ ਵਿਚਾਰ ਕੇ ਸਿੱਖਣੀ ਚੁਪਕਰ ਰਹੀ ਜਦ ਪ੍ਰਸਾਦਿ ਤਿਆਰ ਹੋਯਾ ਤਾਂ ਆਪਣੇ ਭਰਤੇਨੂੰ ਆਖਿਆਜੋ ਮਹਾਰਾਜ ਜੀ ਪ੍ਰਸਾਦਿ ਤਿਆਰ ਹੈ ਸੰਤਾਂ ਨੂੰ ਸੱਦ ਲੈ ਆਉ ਤਾਂ ਉਸਸਿੱਖਨੇਸ੍ਰੀ ਗੁਰੂਜੀ ਕੋ ਆਇਕਰ ਕਹਿਆ ਜੀ ਮੇਹਰਬਾਨ ਪ੍ਰਸਾਦਿ ਤਿਆਰ ਹੈ ਤਾਂ ਸ੍ਰੀ ਗੁਰੂ ਬਾਬਾ ਨਾਨਕਜੀ ਉਠਕਰ ਉਸਦੇ ਘਰ ਜਾਇ ਪ੍ਰਾਪਤਿ ਹੋਏਤਾਂ ਉਸ ਸਿੱਖ ਨੇ ਪ੍ਰਸਾਦਿ ਸ੍ਰੀ ਗੁਰੂਜੀ ਦੇ ਅੱਗੇ ਰੱਖਿਆ ਤਾਂ ਸ੍ਰੀ ਬਾਬਾ ਜੀ ਸਰਬ ਘਟਾਂ ਕੇ ਅੰਤ੍ਰਜਾਮੀ ਕਹਿਣ ਲੱਗੇ ਸਿੱਖਣੀਏਉਸ ਬਾਲਕ ਨੂੰ ਸੱਦੋ ਕਿੱਥੇ ਹੈ ਤਾਂ ਸਿੱਖਣੀ ਕਹਿਆ ਜੀ ਕਿਤੇ ਅੰਦਰ ਬਾਹਰ ਸੁੱਤਾ ਪਿਆ ਹੋਵੇਗਾਤਾਂਗੁਰੂ ਜੀ ਕਹਿਆ ਸਿੱਖਣੀਏ ਉਸਨੂੰ ਬੁਲਾਇ ਲਿਆਉ ਤਾਂ ਉਸ ਸਿੱਖਣੀ ਕਹਿਆਜੀ ਸੱਚੇਪਾਤਸ਼ਾਹ ਓਹ ਤਾਂ ਹੁਣੇ ਸੁੱਤਾਹੈ ਅਤੇ ਆਪ ਪ੍ਰਸਾਦਿ ਛਕੀਏ ਜੀ ਤਾਂ ਫੇਰ ਗੁਰੂ ਜੀ ਕਹਿਆਸਿੱਖਣੀਏ ਤੇਰੇ ਬਾਲਕ ਦਾ ਨਾਉਂ ਕਿਆਹੈਤਾਂ ਸਿੱਖਣੀ ਕਹਿਆ ਹੇ ਗ਼ਰੀਬ ਨਿਵਾਜ਼ ਜੀ ਉਸਦਾ ਨਾਉਂ ਲਾਲਾ ਹੈ ਤਾਂ ਗੁਰੂ ਜੀ ਕਹਿਆ ਬੱਚਾ ਲਾਲਿਆ ਤੂੰ ਬਾਹਰ ਆਉ ਅਤੇਇਤਨੇਹੀ ਗੁਰੂ ਜੀ ਦੇ ਕਹਿਣੇ ਨਾਲ ਓਹ ਬਾਲਕ ਖੇਡਦਾ ਖੇਡਦਾ ਬਾਹਰ ਆਇ ਗਿਆ ਤੇ ਸ੍ਰੀ ਗੁਰੂ ਨਾਨਕ ਦੇ ਚਣਨਾਂ ਪਰ ਮੱਥਾ ਟੇਕਿਆ ਅਤੇ ਓਹ ਸਿੱਖ ਤੇ ਸਿੱਖਣੀ ਗੁਰੂ ਜੀ ਦੇ ਅੱਗੇ ਢਹਿ ਪਏ ਤੇ ਆਖਿਓਨੇ ਕਿ ਵਾਹ ਤੇਰੀ ਕੁਦਰਤਿ ਤਾਂ ਫੇਰ ਅਗਲੇ ਭਲਕ ਓਹ ਸਿੱਖ ਪਾਸੋਂ ਕੁਛ ਹੋਇਆਵੇ ਨਹੀਂ ਤਾਂ ਓਹ ਸਿੱਖਣੀ ਸਲਾਹ ਕਰਕੇ ਉਸ ਬਾਲਕ ਕੋ ਵੇਚਣੇ ਲੈ ਗਏ ਤਾਂਗੁਰੂ ਜੀ ਕਹਿਆਭਾਈ ਸਿੱਖਾਓਹ ਬਾਲਕ ਕਿੱਥੇ ਹੈ ਤਾਂ ਸਿੱਖਨੇ ਹੱਥ ਜੋੜਕੇ ਅਰਦਾਸ ਕੀਤੀ ਜੀ ਪਾਰਬ੍ਰਹਮਜੀ ਆਪਨੂੰ ਸਬ ਕੁਛ ਮਾਲੂਮਹੈਅਤੇ ਅਸੀ ਕਪਟੀ ਹਾਂਤਾਂ ਸ੍ਰੀ ਗੁਰੂ ਜੀ ਕਹਿਆਭਾਈ ਸਿੱਖਾਤੂੰ ਉਸਬਾਲਕ ਨੂੰ ਲੈਆਉ ਤਾਂ ਉਹ ਸਿੱਖ ਲੜਕੇ ਨੂੰ ਲੈ ਆਯਾ ਤੇ ਗੁਰੂ ਜੀਦੇ ਅੱਗੇਖੜਾਆਣ ਕੀਤਾਤਾਂ ਗੁਰੂ ਨਾਨਕ ਜੀ ਉਸ ਲੜਕੇ ਨੂੰ ਪੁੱਛਯਾ ਰੇ ਬਾਲਕੇ ਤੇਰੇ ਮਾਂ ਅਰ ਬਾਪ ਤੈਨੂੰ ਵੇਚਦੇ ਹੈਨ ਤੂੰ ਚੱਕੀ ਪੀਸੇਂਗਾ ਅਰ ਪਾਣੀ ਭਰੇਂਗਾ ਔਰ ਪੱਖਾ ਕਰੇਂਗਾ ਅਤੇ ਨਿਰਤਕਾਰੀ ਕਰੇਂਗਾ ਤਾਂ ਉਸਲੜਕੇ ਨੇ ਆਖਿਆ ਜੀ ਸੱਚੇ ਪਾਤਿਸ਼ਾਹ ਜੀ ਜੋ ਕੁਛ ਖ਼ਸਮ ਦੀ ਰਜ਼ਾਇ ਹੋਵੇਗੀ ਸੋ ਮੇਰੇ ਮਾਥੇ ਪਰ ਜੀਤਾਂ ਫੇਰ ਗੁਰੂ ਨਾਨਕ ਜੀ ਨੇ ਉਸ ਲੜਕੇ ਨੂੰ ਕਹਿਆ ਕਿਤੁੰ ਰੇ ਬਾਲਕੇ ਤੂੰ ਖਾਵੇਂਗਾ ਕਿਆ ਅਰ ਪਹਿਨੇਂਗਾ ਕਿਆ ਅਰ ਕੰਮ ਕਿਆ ਕਰੇਂਗਾਤਾਂ ਉਸ ਬਾਲਕ ਨੇ ਕਹਿਆ ਜੀ ਜੋ ਕੁਛ ਖੁਵਾਓਗੇ ਸੋ ਖਾਵਾਂਗਾਜੋ ਕੁਛ ਪਹਿਨਾਓਗੇ ਸੋ ਪਹਿਨਾਂਗਾ ਅਤੇ ਜੋ ਕੰਮ ਕਹੋਗੇ ਸੋ ਕਰਾਂਗਾ ਜੀ ਅਰ ਜਿੱਥੇ ਰੱਖੋਗੇ ਉਥੇ ਰਹਾਂਗਾ ਜਦ ਮੈਂ

ਆਪਦਾ ਮੁੱਲ ਖ਼ਰੀਦਿਆ ਗਿਆ ਤਾਂ ਮੇਰਾ ਆਪਦੇ ਅੱਗੇ ਕਿਆ ਉਜ਼ਰ ਹੈ ਜੀ ਏਹ ਬਾਰਤਾ
ਸੁਣਕਰ ਸ੍ਰੀ ਗੁਰੂ ਜੀ ਕਹਾ ਵਾਹ ਤੇਰੀ ਕੁਦਰਤਿ ਨਿਰੰਕਾਰ ਜੀ ਜੇਕਰ ਏਹ ਸੁਭਾਵ ਤੇ ਏਹ
ਬਾਰਤਾ ਅਸਾਡੇ ਵਿੱਚ ਹੋਵਨ ਤਾਂ ਅਸੀ ਜਾਣੀਏਂ ਜੋ ਅਸਾਂ ਉੱਪਰ ਤੇਰੀ ਬੜੀ ਮੇਹਰਬਾਨੀ ਹੈ
ਪਰ ਅੱਛਾ ਫੇਰ ਭੀ ਧੰਨ ਹੈ ਜੋ ਸਾਡੇ ਔਗਣ ਵੱਲ ਨਹੀਂ ਦੇਖਦਾ ਅਸੀ ਤੇਰੇ ਉੱਪਰ ਕਈ
ਬਾਰਤਾਂ ਕਰਨੇ ਹਾਂ ਹੇ ਭਗਵੰਤ ਜੀ ਅਸਾਡੇ ਵਾਸਤੇ ਏਹ ਬਾਤ ਦੇਹ ਅਸਾ ਨੂੰ ਏਹ ਦੇਹ ਫੇਰ
ਆਪ ਅਸਾਡੇ ਚੋਜਾਂ ਵਲ ਧਿਆਨ ਨਹੀਂ ਕਰਦਾ ਹੇ ਨਿਰੰਕਾਰ ਤੂੰ ਧੰਨ ਹੈਂ ਹੇ ਪਾਰਬ੍ਰਹਮ
ਜੀ ਜੈਸਾ ਸੁਭਾਵ ਲੜਕੇ ਨੂੰ ਦਿੱਤਾ ਹੈ ਸੋਈ ਸੁਭਾਵ ਅਸਾਨੂੰ ਮੇਹਰਬਾਨੀ ਕਰੋ ਤਾਂ ਅਸੀ ਭੀ ਤੇਰੇ
ਭਾਣੇ ਉੱਪਰ ਖ਼ੁਸ਼ੀ ਹੋਇਕਰ ਚਲੀਏ ਏਹ ਪ੍ਰਾਰਥਨਾ ਸ੍ਰੀ ਨਿਰੰਕਾਰ ਜੀ ਅੱਗੇ ਸ੍ਰੀ ਗੁਰੂ ਨਾਨਕ
ਜੀ ਕੀਤੀ ਜਗਤ ਦੇ ਭਲੇ ਵਾਸਤੇ ਜੋ ਸੰਸਾਰੀ ਜੀਵ ਸ੍ਰੀ ਪਰਮੇਸ਼ਰ ਦੇ ਭਾਣੇ ਉੱਪਰ ਭਰੋਸਾ
ਰੱਖਨ ਤੇ ਹੰਕਾਰ ਨਾ ਕਰਨ ਏਹ ਕਹਿਕਰ ਉਨਾਂ ਸਿੱਖਾਂ ਨੂੰ ਤੇ ਲੜਕੇ ਨੂੰ ਗਲ ਨਾਲ ਲਗਾਯਾ
ਤੇ ਉਸ ਲੜਕੇ ਦੇ ਪ੍ਰਥਾਇ ਇੱਕ ਸ਼ਬਦ ਆਖਿਆ ਰਾਗ ਮਾਰੂ ਮਹਲਾ ੧ ॥

ਮੁੱਲ ਖਰੀਦੀ ਲਾਲਾ ਗੋਲਾ ਮੇਰਾ ਨਾਮ ਸੁਭਾਗਾ ॥ ਗੁਰ ਕੀ ਬਚਨੀ ਹਾਟ ਬਿਕਾਨਾ
ਜਿਤ ਲਾਇਆ ਤਿਤ ਲਾਗਾ ॥੧॥ ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮ
ਨ ਕਰਣਾ ਜਾਈ ॥ ੧ ॥ ਰਹਾਉ ॥ ਮਾਂ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ
ਜਾਇਆ ॥ ਲਾਲਾ ਗਾਵੈ ਲਾਲੀ ਨਾਚੇ ਭਗਤਿ ਕਰਉ ਤੇਰੀ ਰਾਇਆ ॥੨॥ ਪੀਅਹਿ
ਤ ਪਾਨੀ ਆਨੀ ਮੀਰਾਂ ਖਾਹਿ ਤ ਪੀਸਣ ਜਾਂਉ ॥ ਪੱਖਾ ਫੇਰੀ ਪਾਉਂ ਮਲੋਵਾਂ ਜਪਤ
ਰਹਾਂ ਤੇਰਾ ਨਾਉ ॥ ੩ ॥ ਲੂਣ ਹਰਾਮੀ ਨਾਨਕ ਲਾਲਾ ਬਖਸਹਿ ਤੁਧ ਵਡਿਆਈ ॥
ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧ ਬਿਨ ਮੁਕਤਿ ਨ ਪਾਈ ॥ ੪ ॥ ੧ ॥

ਏਹ ਸ਼ਬਦ ਸੁਣਕਰ ਓਹ ਸਿੱਖ ਸ੍ਰੀ ਗੁਰੂ ਨਾਨਕ ਜੀ ਦੇ ਚਰਨੀਂ ਆਇ ਪਏ ਤਾਂ ਗੁਰੂ ਜੀ ਨੇ
ਉਨਾਂ ਨੂੰ ਸੱਤਿ ਨਾਮ ਦਾ ਉਪਦੇਸ਼ ਦਿੱਤਾ ਅਰ ਹੁਕਮ ਕੀਤਾ ਧਰਮ ਦੀ ਕਿਰਤ ਕਰਨੀ ਤੇ
ਦਸਵੰਧ ਦੇਨਾ ਆਏ ਸਿੱਖ ਦੀ ਸੇਵਾ ਕਰਨੀ ਤੇ ਨਾਮ ਜਪਨਾ ਤੁਸਾਡੀ ਕਿਰਤ ਕਮਾਈ ਵਿੱਚ
ਬਰਕਤ ਹੋਵੇਗੀ ਅਤੇ ਲੋਕ ਪਰਲੋਕ ਤੁਸਾਡਾ ਸੌਰੇਗਾ ਤਾਂ ਓਹ ਸਿੱਖ ਲਗੇ ਗੁਰੂ ਗੁਰੂ ਜਪਣ
ਸ੍ਰੀ ਗੁਰੂ ਨਾਨਕ ਜੀ ਦੀ ਸਿੱਖੀ ਧਾਰਨ ਕੀਤੀ ਸਰਬੱਤ ਨੇ ਮਿਲਕਰ ਗੁਰੂ ਜੀ ਕੇ ਚਰਨ ਧੋਇ ਓਥੋਂ ਚਲਦੇ ਰਹੇ ॥
ਕਰ ਪਾਹੁਲ ਲੀਤੀ ਤੇ ਮਹਾਰਾਜ ਜੀ ਉਸ ਸਾਰੇ ਪਿੰਡ ਪਰ ਖ਼ੁਸ਼ੀ ਕਰਕੇ

## ਅੱਗੇ ਗੁਰੂ ਨਾਨਕ ਜੀ ਹੋਰ ਸਿੱਖ ਦੇ ਗਏ

ਸ੍ਰੀ ਗੁਰੂ ਜੀ ਓਥੋਂ ਜਦ ਤੁਰੇ ਤਾਂ ਮੈਨੂੰ ਕਹਿਆ ਬਾਲਾ ਇੱਕ ਸਿੱਖ ਏਥੇ ਰਹਿੰਦਾ ਹੈ ਉਸਨੂੰ ਚਲਦੇ
ਚਲਦੇ ਮਿਲ ਜਾਵੀਏਂਗੇ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਸਿੱਖ ਦੇ ਘਰ ਜਾਇ ਬੈਠੇ ਅਤੇ ਓਹ ਸਿੱਖ
ਆਏ ਸੰਤਾਂ ਦੀ ਸੇਵਾ ਕਰਦਾ ਹੂੰਦਾ ਸੀ ਅਤੇ ਹਰ ਇਕ ਸਾਧ ਨੂੰ ਪੁੱਛਦਾ ਸੀ ਕਿ ਦੀਨ ਦਿਆਲ

ਜੀ ਸੰਤਾਂ ਦੇ ਮਿਲਣ ਦਾ ਕੀ ਫਲ ਹੈ ਤਾਂ ਉਸਨੂੰ ਕੋਈ ਕੁਛ ਦੱਸਜਾਏ ਕੋਈ ਕੁਛ ਦੱਸਜਾਏ ਸੋ ਉਸ ਸਿਖਦੇਘਰ ਸ੍ਰੀ ਗੁਰੂ ਜੀ ਜਾਇ ਬੈਠੇ ਤਾਂ ਉਸਨੇ ਬਹੁਤ ਸੇਵਾ ਕੀਤੀ ਜਾਂ ਪ੍ਰਾਤਾਕਾਲ ਹੋਈ ਤਾਂ ਕਹਿਓਸ ਹੇ ਮੇਹਰਵਾਨ ਜੀ ਸੰਤਾਂ ਦੇ ਮਿਲਣ ਦਾ ਕੀ ਮਹਾਤਮ ਹੁੰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਭਾਈ ਤੈਂ ਅੱਗੇ ਭੀ ਕਿਸੇ ਸਾਧਨੂੰ ਪੁੱਛਿਆ ਹੈ ਤਾਂ ਉਸ ਸਿੱਖ ਨੇ ਕਹਿਆ ਗ੍ਰੀਬ-ਨਿਵਾਜ਼ ਜੀ ਅੱਗੇ ਕਈ ਸੰਤ ਮੇਰੇ ਘਰ ਆਏ ਹੈਨ ਸੋ ਜੈਸੀ ਮੇਰੇ ਪਾਸੋਂ ਸੇਵਾ ਹੁੰਦੀ ਹੈ ਸੋ ਮੈਂ ਕਰਦਾ ਹਾਂ ਜੀ ਤੇ ਜਿਸਨੂੰ ਪੁੱਛਦਾ ਹਾਂ ਕੋਈ ਕੁਛ ਦਸਦਾ ਹੈ ਕੋਈ ਕੁਛ ਦਸ ਜਾਂਦਾ ਹੈ ਹੇ ਮੇਹਰ-ਬਾਨ ਜੀ ਮੇਰੀ ਨਿਸ਼ਾ ਨਹੀਂ ਹੁੰਦੀ ਜੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਸਿੱਖਾ ਤੂੰ ਸਵੇਰੇ ਉੱਠਕੇ ਫ਼ਲਾਣੇ ਜੰਗਲ ਵਿੱਚ ਜਾਵੀਂ ਓਹ ਜੋ ਕੋਈ ਤੈਨੂੰ ਮਿਲੇਗਾ ਸੋ ਤੇਰੀ ਨਿਸ਼ਾ ਕਰੇਗਾ ਜੇ ਓਥੇ ਤੇਰੀ ਨਿਸ਼ਾ ਨ ਹੋਵੇ ਤਾਂ ਤੂੰ ਅਸਾਡੇ ਪਾਸ ਆਇ ਜਾਵੀਂ ਜਦ ਗੁਰੂ ਜੀ ਕਹਿਆ ਤਾਂ ਓਹ ਸਿੱਖ ਅਗਲੇ ਭਲਕ ਉੱਠਕੇ ਜੰਗਲ ਵਿੱਚ ਗਿਆ ਤਾਂ ਓਥੇ ਇੱਕ ਕਾਉਣੀ ਤੇ ਇੱਕ ਕਾਉਂ ਦਾ ਜੋੜਾ ਬੈਠਾ ਹੈ ਤਾਂ ਓਹ ਸਿੱਖ ਤਿੰਨ ਚਾਰ ਘੜੀਆਂ ਬੈਠ ਕਰ ਆਇ ਗਿਆ ਅਤੇ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਓਥੇ ਤਾਂ ਕੋਈ ਨਹੀਂ ਬੈਠਾ ਦੇਖਿਆ ਪਰ ਇਕ ਕਾਵਾਂ ਦਾ ਜੋੜਾ ਓਥੇ ਨਜ਼ਰੀ ਆਯਾ ਹੈ ਸੋ ਮੈਂ ਚਾਰ ਘੜੀਆਂ ਬੈਠਕਰ ਉਠ ਆਯਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਭਲਕੇ ਫੇਰ ਜਾਵੀਂ ਤਾਂ ਓਹ ਸਿੱਖ ਸਵੇਰੇ ਉੱਠਕੇ ਫੇਰ ਗਿਆ ਤਾਂ ਕਿਆ ਦੇਖੇ ਜੋ ਬਗਲਿਆਂ ਦਾ ਜੋੜਾ ਬੈਠਾ ਹੈ ਫੇਰ ਸਿੱਖ ਬੈਠਕੇ ਉਠ ਆਯਾ ਤੇ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਓਸ ਜੀ ਓਥੇ ਇਕ ਬਗਲਿਆਂ ਦਾ ਜੋੜਾ ਹੈ ਤਾਂ ਫੇਰ ਸ੍ਰੀ ਬਾਬੇ ਜੀ ਕਹਿਆ ਭਾਈ ਤੂੰ ਓਥੇ ਹੀ ਜਾਹ ਤੇਰੀ ਨਿਸ਼ਾ ਓਥੇ ਹੀ ਹੋਵੇਗੀ ਤਾਂ ਓਹ ਸਿੱਖ ਫੇਰ ਸਵੇਰੇ ਗਿਆ ਤੋ ਕਿਆ ਦੇਖੇ ਇਕ ਜੋੜਾ ਹੰਸਾਂ ਦਾ ਬੈਠਾ ਹੈ ਤਾਂ ਓਹ ਸਿੱਖ ਕੁਛ ਕਾਲ ਬੈਠਕੇ ਓਥੋਂ ਉਠ ਆਯਾ ਤੇ ਸ੍ਰੀ ਗੁਰੂ ਨਾਨਕ ਜੀ ਅੱਗੇ ਬੇਨਤੀ ਕੀਤੀ ਜੀ ਸੱਚੇ ਪਾਤਿਸ਼ਾਹ ਓਥੇ ਇਕ ਹੰਸਾਂ ਦਾ ਜੋੜਾ ਹੈ ਤਾਂ ਸ੍ਰੀ ਗੁਰੂ ਨਾਨਕ ਜੀਨੇ ਕਹਿਆ ਭਾਈ ਤੂੰ ਇਕ ਦਿਨ ਫੇਰ ਜਾਹ ਤਾਂ ਓਹ ਸਿੱਖ ਸੁਬਹ ਦੇ ਵਖਤ ਉਠਕਰ ਉਸ ਜੰਗਲ ਦੇ ਵਿਚ ਗਿਆ ਤਾਂ ਕਿਆ ਦੇਖੇ ਜੋ ਦੋ ਆਦਮੀ ਹੈਨ ਇਕ ਪੁਰਖ ਤੇ ਇਕ ਔਰਤ ਬੈਠੇ ਹੈਂ ਤਾਂ ਉਸ ਸਿੱਖ ਨੇ ਓਨਾਂ ਨੂੰ ਪੁੱਛਿਆ ਭਾਈ ਸਾਧ ਦੇ ਮਿਲਣ ਦਾ ਕੀ ਫਲ ਹੁੰਦਾ ਹੈ ਤਾਂ ਉਸ ਇਸਤ੍ਰੀ ਪੁਰਖ ਕਹਿਆ ਭਾਈ ਅਜੇ ਤੈਨੂੰ ਸਾਧ ਦੇ ਮਿਲਣ ਦਾ ਫਲ ਨਹੀਂ ਮਿਲਿਆ ਸੁਣ ਭਾਈ ਪਰਮੇਸ਼ਰ ਦੇ ਪਿਆਰੇ ਅਸਾਨੋਂ ਤਾਂ ਤੇਰੇ ਮਿਲਣ ਦਾ ਇਹ ਫਲ ਹੂਆ ਹੈ ਜੇ ਪਹਿਲੇ ਦਿਨ ਅਸੀ ਕਾਉਂ ਕਾ ਜੋੜਾ ਹੈਸਾਂ ਜਾਂ ਤੇਰਾ ਦਰਸ਼ਨ ਕੀਆ ਤਾਂ ਬਗਲੇ ਹੋਇ ਗਏ ਜਾਂ ਫੇਰ ਮਿਲੇ ਤਾਂ ਹੰਸ ਹੋਇ ਗਏ ਅੱਜ ਤੇਰੇ ਦਰਸ਼ਨ ਕਾ ਸਦਕਾ ਅਸੀ ਮਨੁੱਖ ਦੇਹੀ ਸਬਤੇ ਵਸ਼ੇਸ਼ ਪਾਈ ਹੈ ਜੋ ਭਾਈ ਅਸੀ ਮਹਾਂ ਪਤਿਤ ਪਾਪੀ ਹੈਗੇ ਸਾਂ ਤੇ ਹੁਣ ਭਾਈ ਸਿੱਖਾ ਕਾਕ ਜੂਨ ਥੀਂ ਦੇਵ ਦੇਹੀ ਪਾਈ ਹੈ ਅਤੇ ਜਨਮ ਮਰਨ ਦੇ ਦੁਖ ਕਾਟੇ ਗਏ ਹੈਨ ਸੋ ਭਾਈ ਸਿੱਖਾ ਧੰਨ ਤੇਰਾ ਗੁਰੂ ਹੈ ਅਤੇ ਧੰਨ ਤੂੰ ਹੈਂ ਤੇ ਧੰਨ ਤੇਰੀ ਪ੍ਰਤੀਤ

ਹੈ ਤੇਰੇ ਦਰਸ਼ਨ ਕਰਕੇ ਸਾਨੂੰ ਏਹ ਫਲ ਪ੍ਰਾਪਤ ਹੋਯਾ ਹੈ ਅਸੀ ਮੁਕਤਿ ਨੂੰ ਪ੍ਰਾਪਤ ਹੋਏ ਹਾਂ ਜਾਂ ਏਹ ਬਾਤ ਸਿੱਖ ਨੇ ਸੁਣੀ ਤਾਂ ਸਿੱਖ ਦੇ ਕਪਾਟ ਖੁੱਲ੍ਹ ਗਏ ਅਰ ਦਿਬ ਦ੍ਰਿਸ਼ਟ ਹੋਇ ਗਈ ਤਾਂ ਓਹ ਸਿੱਖ ਤੇ ਦੋਵੇਂ ਓਹ ਸਭ ਇਕੱਠੇ ਹੋਇਕੇ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਏ ਤੇ ਆਖਿਓ ਨੇ ਧੰਨ ਤੇਰੀ ਕਮਾਈ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਭਈ ਸਿੱਖਾ ਹੁਣ ਤੇਰੀ ਨਿਸ਼ਾ ਹੋਈ ਹੈ ਕਿ ਨਾਹੀਂ ਤਾਂ ਉਸ ਸਿੱਖ ਨੇ ਕਹਿਆ ਜੀ ਸੱਚੇ ਪਾਤਸ਼ਾਹ ਤੇਰੀਆਂ ਤੂਹੇਂ ਜਾਣੇ ਜੀ ਪਰ ਜੀ ਜੇ ਪਰਮੇਸ਼ਰ ਮਿਲ ਪਵੇ ਤਾਂ ਉਥੇ ਨਿਸ਼ਾ ਦੀ ਕਿਆ ਬਾਤ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਭਾਈ ਸਿੱਖੋ ਪਰਮੇਸ਼ਰ ਪਤਿਤ ਪਾਵਨ ਕਾ ਜਾਪ ਕਰੋ ਅਤੇ ਕਿਰਤ ਕਮਾਈ ਧਰਮ ਦੀ ਕਰਨੀ ਦਸਵੰਧ ਸ੍ਰੀ ਗੁਰੂ ਜੀ ਕੇ ਨਾਮ ਕਾ ਦੇਵਣਾ ਤਾਂ ਤੁਮਾਰਾ ਮਨ ਨਿਰਮਲ ਹੋਵੇਗਾ ਅਤੇ ਆਏ ਸੰਤ ਸਾਧ ਦੀ ਸੇਵਾ ਕਰਨੀ ਮਿੱਠਾ ਬੋਲਨਾ ਤਾਂ ਤੁਸਾਡੀ ਸੇਵਾ ਕਬੂਲ ਪਵੇਗੀ ਅਤੇ ਤੁਮਾਰੇ ਜਨਮ ਜਨਮਾਂਤਰਾਂ ਦੇ ਪਾਪ ਦੂਰ ਹੋਵਨਗੇ ਤਾਂ ਓਹ ਸਿੱਖ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਏਹ ਤੁਕ ਪੜ੍ਹੀ ॥ ਜੇ ਤੁਧ ਭਾਵੈ ਨਾਨਕਾ ਤਾਂ ਕਾਗਹੁ ਹੰਸ ਕਰੇਇ ॥ ਏਹ ਤੁਕ ਪੜ੍ਹਕਰ ਸ੍ਰੀ ਗੁਰੂ ਜੀ ਆਖਿਆ ਹੇ ਭਗਵੰਤ ਜੀ ਜੋ ਤੈਨੂੰ ਭਾਂਵਦੀ ਹੈ ਸਾਈ ਬਾਤ ਹੱਛੀ ਹੈ ਤੂੰ ਚਾਹੇਂ ਤਾਂ ਬੜੇ ਬੜੇ ਪਾਪੀਆਂ ਨੂੰ ਭੀ ਬਖ਼ਸ਼ ਕਰਕੇ ਸਦਗਤੀ ਦੇਵੇਂ॥ ਬੋਲਹੁ ਜੀ ਵਾਹਿਗੁਰੂ॥

## ਆਗੇ ਸਾਖੀ ਆਰਤੀ ਸੋਹਿਲੇ ਕੀ ਚਲੀ॥

ਇਕਦਿਨ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਦੇ ਧਿਆਨ ਵਿਚ ਬੈਠੇ ਹੋਏ ਸਾਨ ਨਿਰੰਕਾਰ ਦੀ ਜੋਤ ਮੈਂ ਧਿਆਨ ਲਗਾ ਹੋ ਇਆਸੀ ਤਿਸ ਨਿਰੰਕਾਰ ਦੀ ਕੁਦਰਤ ਕੋ ਦੇਖ ਦੇਖਕਰ ਬਿਸਮਾਦ ਬਲਿਹਾਰ ਹੋਏ ਰਹੇ ਸਾਨ ਇਤਨੇ ਮੈਂ ਕਿਆ ਕੌਤਕ ਦੇਖਨ ਜੋ ਸੰਸਾਰ ਦੇ ਬਾਬਤ ਹੁਕਮ ਹੋ ਇਆ ਜੋ ਹੇ ਨਾਨਕ ਜੀ ਸੰਸਾਰ ਕੋ ਕਿਛ ਖਬਰ ਨਾਹੀ ਜੋ ਕਿਆ ਵਰਤਾਰਾ ਵਰਤਦਾ ਹੈ ਅਤੇ ਸ੍ਰੀ ਪਰਮੇਸ਼ਰ ਜੀ ਦੀ ਦਰਗਾਹ ਵਿਚ ਪੁੰਨਾ ਪਾਪਾਂ ਦੇ ਦਫਤਰ ਲਿਖੀਦੇ ਹੈਨ ਪਾਪਾਂ ਕੋ ਸਜ਼ਾਇ ਲਿਖੀ ਦੀ ਹੈ ਪੁੰਨਾ ਕਉ ਬਖਸੀਸ ਲਿਖੀ ਦੀ ਹੈ ਪਰ ਹੇ ਨਾਨਕ ਜੀ ਸੰਸਾਰ ਪਾਪਾਂ ਕੋ ਹੀ ਲਗਾ ਹੈ ਇਸ ਕੌਤਕ ਕੋ ਦੇਖਕਰ ਗੁਰੂ ਨਾਨਕ ਜੀ ਕੇ ਮਨਵਿਚ ਮਿਹਰ ਆਈ ਏਹੁ ਬਾਤ ਬਾਬੇ ਨਾਨਕ ਜੀ ਕੇ ਮਨ ਵਰਤਨੇ ਨਾਲ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੈਨੂੰ ਤਾਂ ਕੋਈ ਜਾਣਦਾ ਸਿਮਰਦਾ ਨਹੀ ਅਰ ਸਭ ਕੋਈ ਮਾਇਆ ਦੇ ਮਗਰ ਲਗ ਰਹਿਆ ਹੈ ਤਾਹੀਂ ਦੁਖ ਸੰਸਾਰ ਦੇ ਵਾਸਤੇ ਤਿਆਰ ਕੀਤੇ ਹੈਨ ਪਰਮੇਸ਼ਰ ਜੀ ਦੀ ਆਗਿਆ ਹੋਈ ਅਰੇ ਦੁਖ ਤੂੰ ਸੰਸਾਰ ਨੂੰ ਕੇਹੀ ਪੀੜਾ ਲਾਵਨੀ ਹੈ ਜੋ ਜੀਉ ਬਹੁਤ ਬਿਰਲਾਪ ਕਰਨ ਤਾਂ ਦੁਖ ਨੇ ਕਹਿਆ ਭਲਾ ਜੀ ਜਿਉਂ ਤੇਰੀ ਆਗਿਆ ਹੋਵੇ ਤਿਉਹੀ ਮੈਂ ਕਰਾਂਗਾ ਜੀ ਤਾਂ ਸ੍ਰੀ ਗੁਰੂ ਜੀ ਨੇ ਬੇਨਤੀ ਕੀਤੀ ਸ੍ਰੀ ਨਿਰੰਕਾਰ ਜੀ ਦੇ ਅਗੇ ਜੋ ਹੇ ਪਾਰਬ੍ਰਹਮ ਜੀ ਸੰਸਾਰ ਤਾਂ ਸਭ ਪਾਪਾਂ ਹੀ ਕੋ ਲਗ ਰਿਹਾ ਹੈ ਅਤੇ ਤੈਨੂੰ ਵਿਸਾਰ ਛੱਡਿਆ ਹੈ ਤਾਂ ਹੀ ਤੇ ਤੁਸਾਂ ਦੁਖ ਨੂੰ ਤਿਆਰ ਕੀਤਾ ਹੈ ਪਰ ਜੀ ਤੁਸਾਂ ਕੁਛ ਸੰਸਾਰ ਦੇ ਬਾਬਤ ਮਿਹਰਬਾਨ ਹੋਣਾ ਕਿਉ ਜੁ ਏਹੁ ਜੀਉ ਸਭ ਤੇਰੇ ਬਣਾਏ ਹੋਏ ਹੈਨ ਅਪਣੇ ਬਣਾਇ-

ਆਂ ਦੀ ਲਾਜ ਹੈ ਏਨਾਂ ਜੀਵਾਂਨੇ ਤੁਸਾਂ ਨੂੰ ਵਿਸਾਰਿਆ ਹੈ ਪਰ ਤੁਸਾਂ ਏਹਨਾਂ ਨੂੰ ਨਹੀ ਵਿਸਾਰਨਾ ਕਈ ਜੀਵਾਂ ਨੂੰ ਆਪ ਨੇ ਰਖ ਲੈਣਾ ਜੀ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇਨਾਨਕ ਜੀਮੈਂ ਕਿਆ ਮਿਹਰਵਾਨ ਹੋਵਾਂ ਜਿਸਨੂੰ ਤਾਂ ਮੈਂ ਲੱਖ ਕਰੋੜੀ ਮਾਇਆ ਦਿੱਤੀ ਹੈ ਅਤੇ ਜੋ ਕੁਛ ਓਹ ਕਹਿੰਦੇ ਹੈਨ ਸੋਈ ਮੈ ਓਨਾਂ ਦਾ ਆਖਿਆ ਕਰਦਾ ਹਾਂ ਤਾਂ ਓਹ ਮੇਰਾ ਨਾਮ ਕਦੇ ਭੀ ਨਹੀ ਜਪਦੇ ਸਗੋਂ ਓਹ ਮੈਨੂੰ ਜਾਣਦੇ ਭੀ ਨਾਹੀ ਸਗੋਓਹ ਆਖਦੇ ਹੈਨ ਜੋ ਕਿਛ ਕਰਦੇਹਾਂ ਸੋ ਅਸੀ ਹੀ ਕਰਦੇ ਹਾਂ ਸਾਡਾ ਹੀ ਕੀਤਾ ਸਭ ਕਿਛ ਹੁੰਦਾ ਹੈ ਓਹ ਅੱਠੇ ਪਹਿਰ ਐਸਾ ਹੀ ਕਹਿੰਦੇ ਹੈਨ ਪਰ ਜਾ ਮੈਂ ਓਨਾਂਨੂੰ ਨੰਗ ਭੁਖਦੀ ਪੀੜਾ ਲਾਵਾਂਗ ਤਾਂ ਓਹ ਮੇਰੇ ਨਮਿਤ ਕੁਛਦਾਨ ਪੁੰਨ ਕਰਨਗੇ ਅਤੇ ਮੈਨੂੰ ਜਾਣਹਿ ਗੇ ਭੀਅਤੇ ਯਾਦ ਭੀ ਕਰਨਗੇ ਹੇ ਨਾਨਕ ਜੀ ਸੰਸਾਰ ਤਾਂ ਸਭ ਸੁਆਦ ਹੀ ਵਿੱਚ ਲਗ ਰਿਹਾ ਹੈ ਮੇਰੇ ਅਰਥ ਇਕ ਕੌਡੀ ਭੀ ਨਹੀਂ ਦੇਸਕਦੇ ਅਤੇ ਸੁਣਨਾਨਕ ਜੀ ਅਜੇਤਾਂ ਏਹ ਨਾਂ ਪ੍ਰਾਣੀਆ ਦੀ ਥੋੜੀ ਆਰਜਾ ਹੈਤਾਂਭੀ ਮੈਨੂੰ ਕੋਈ ਨਹੀ ਯਾਦ ਕਰਦਾ ਸਭ ਮਾਇਆ ਹੀਨਾਲ ਲਿਪਟ ਰਹੇ ਹੈਨ ਫੇਰ ਗੁਰੂ ਨਾਨਕ ਜੀ ਕਹਿਆ ਹੇ ਸ੍ਰੀ ਨਿਰੰਕਾਰ ਜੀਮੈਨੂੰ ਤੁਸਾਂ ਇਸਸੰਸਾਰ ਵਿੱਚ ਭੇਜਿਆ ਹੈ ਸੱਚਦਾ ਰਾਹੁ ਦ੍ਰਿੜਾਵਨ ਵਾਸਤੇ ਹੇ ਕਰਨ ਕਾਰਨ ਈਸ਼ਰ ਜੀ ਮੇਰੀ ਏਹੁ ਅਰਜ ਹੈ ਆਪਨੇ ਇਸ ਸੰਸਾਰ ਦੇ ਬਾਬ ਮਿਹਰਵਾਨ ਹੋਣਾ ਏਹੁ ਤੇਰੀ ਸਾਜਨਾ ਸਾਜੀ ਹੋਈ ਹੈ ਕਿਨਾ ਕਿਨਾ ਜੀਵਾਂ ਕਉਆਪਨੇ ਰੱਖਣਾ ਜੀ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਤੂੰ ਮੇਰਾ ਪਿਆਰਾ ਭਗਤ ਹੈਂ ਮੇਰੇ ਨਾਮ ਹੀ ਸਾਥ ਤੇਰੀ ਲਿਵ ਲਗੀ ਰਹਿੰਦੀ ਹੈ ਹਰ ਵੇਲੇ ਤੂੰ ਮੇਰਾ ਹੀ ਧਿਆਨ ਰਖਦਾ ਹੈਂ ਮੈ ਤੇਰਾ ਕਹਿਣਾ ਕਿਉਂ ਨਾ ਕਰਾਂਗਾ ਹੇ ਨਾਨਕ ਜਿਉਂ ਤੇਰੀ ਮਰਜੀ ਹੈ ਮੈਂ ਤਿਵੇਂ ਹੀ ਕਰਾਂਗਾ ਹੇ ਨਾਨਕ ਜੀ ਤੂੰ ਸਾਰੇ ਸੰਸਾਰ ਵਿਚ ਮੇਰਾ ਨਾਮ ਜਪਾਉ ਜਹਾਂ ਕਹਾਂ ਮੇਰੇ ਨਾਮ ਕਾ ਚਕ੍ਰ ਫੇਰ ਦੇਹੁ ਖੰਡਾਂ ਬ੍ਰਹਮੰਡਾਂ ਵਿਚ ਜਾਇ ਕੇ ਮੇਰਾ ਨਾਮ ਸੁਣਾਉ ਅਤੇ ਹੇ ਨਾਨਕ ਭਗਤ ਜੋ ਕੋਈ ਤੇਰੇ ਪੰਥਮੈਂ ਆਵੇਗਾ ਤਿਸਕੋ ਮੈਂ ਸੰਸਾਰ ਵਿਚ ਭੀ ਸੁਖੀ ਰੱਖਾਂਗਾ ਅਰ ਅੰਤ ਕੋ ਮੈਂ ਅਪਨੀ ਪੁਰੀ ਵਿਖੇ ਨਿਵਾਸ ਦੇਵਾਂਗਾ ਜਹਾਂ ਉਸ ਪ੍ਰਾਨੀ ਕੋ ਸੁਖ ਪ੍ਰਾਪਤ ਹੋਵੈ ਗਾ ਅਤੇ ਜੋ ਕੋਈ ਤੇਰੇ ਕਹੇ ਨਾ ਲਗੇ ਗਾ ਤਿਸਵਾਸਤੇ ਮੈਂ ਸੰਸਾਰ ਵਿਚ ਦੁਖ ਨੂੰ ਭੇ ਜਿਆ ਹੈ ਓਹਪ੍ਰਾਣੀ ਦੁਖਦੀ ਪੀੜਾ ਸਹਿਣ ਗੇ ਅਤੇ ਨਾਨਕ ਭਗਤ ਜਿਸ ਪ੍ਰਾਣੀ ਦੇ ਮਨ ਮੈਂ ਤੇਰਾ ਨਾਮ ਹੋਵੇ ਗਾ ਮੁਖਕਰਕੇ ਤੇਰੇ ਨਾਮ ਕੋ ਜਪੇਗਾ ਤਿਸ ਪ੍ਰਾਣੀ ਦੀ ਸਭ ਵਾਸਨਾ ਮੈਂ ਪੂਰੀ ਕਰਾਂਗਾ ਤੂੰ ਮੇਰਾ ਬਡਾ ਪਿਆਰਾ ਭਗਤ ਹੈਂ ਹੇਨਾਨਕ ਜੀ ਜਿਸ ਭਾਵਣੀ ਕਰ ਅਤੇ ਜਿਸ ਪ੍ਰਕਾਰ ਕਰ ਮੈਂ ਨੂੰ ਜੋ ਪ੍ਰਾਣੀ ਯਾਦ ਕਰਦੇ ਹਨ ਮੈਂ ਉਸ ਪ੍ਰਾਣੀ ਕੋ ਤਿਸੀ ਪ੍ਰਕਾਰ ਯਾਦ ਕਰਤਾ ਹੋਂ ਹੇ ਨਾਨਕ ਜੀ ਸ੍ਵਾਸ ਸ੍ਵਾਸਜੋ ਤੂੰ ਮੇਰਾ ਨਿਰਵਿਘਨ ਭਜਨ ਕਰਦਾ ਹੈਂ ਮੈਂ ਤੇਰੇ ਪੰਥ ਮੈਂ ਆਏ ਨੂੰ ਤੇ ਤੇਰਾ ਨਾਮ ਲੈਨ ਵਾਲੇ ਨੂੰ ਸ੍ਰਬ ਪ੍ਰਕਾਰ ਸੁਖ ਦੇਵਾਂ ਗਾ ਅਰਨਾਲੇ ਜਮਦੀ ਸਾਸ ਨਾਂ ਤੋਂ ਛਡਾਵੋਂ ਗਾ ਤਿਨ ਕੋਜਮ ਰਾਜਦਾ ਦਰਸਨ ਕਭੀ ਨਹੀਂ ਹੋਵੇਗਾ ਏਹੁਵਚਨ ਸੁਨਕਰ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਜੀ ਅੱਗੇ ਮੱਥਾ ਟੇ ਕਿਆਬਡੀ ਉਸਤਤਿ ਕਰੀ ਹੇ ਭਗਵੰਤ ਤੁਮ ਸ਼ਰਣ ਪਾਲਕ ਹੋ ਮੈਂ ਤੇਰੀ

ਸ਼ਰਣ ਹੋਂ ਏਹੁ ਕਹਿਕਰ ਨਾਨਕ ਜੀ ਨਿਰੰਕਾਰ ਦੇ ਧਿਆਨ ਥੀਂ ਉਪ੍ਰਾਮ ਉਥਾਨਹੋਇ ਕਰ ਸੰਸਾਰੀਸੁਭਾਵ ਮੈਂ ਆਇ ਸਮਾਧ ਬਿਰਤੀਤੇ ਉਠਕਰ ਲਗੇ ਲੋਕਾਂ ਕੋਸ੍ਰੀ ਪ੍ਰਮੇਸ਼ਰ ਜੀ ਦਾਨਾਮ ਦ੍ਰਿੜਾਵਨ ਅਤੇ ਧਰਮਦੀਆਬਾਤਾਂ ਦਾ ਉਪਦੇਸ਼ ਕਰਨ ਲਗੇ ਜਿਸ ਕਰਕੇ ਸਭ ਲੋਕ ਸੁਖੀ ਰਹਿਣ ਦੁਖ ਦੀ ਪੀੜਾਨੂੰ ਨਾ ਪਾਵਣ ਅਤੇ ਅਗੇ ਪਰਲੋਕ ਵਿਚ ਮੁਕਤ ਪਾਵਨ ਲੋਕਾਂ ਨੂੰ ਏਹੁ ਕਹਿਣ ਹੇ ਭਾਈ ਪ੍ਰਮੇਸ਼ਰ ਦੇ ਪਿਆਰਿਓ ਭਗਵੰਤ ਨੇ ਬੇਦਾਂ ਪੁਰਾਣਾ ਸ਼ਾਸਤ੍ਰਾਂ ਵਿਚ ਭੀ ਏਹੋ ਹੀ ਲਿਖਿਆ ਹੈ ਜੋ ਕੋਈ ਮੇਰਾ ਭਜਨ ਕਰੇਗਾ ਉਸ ਨੂੰ ਮੈਂ ਆਪਨੀ ਸਦ ਗਤੀ ਦੇਵਾਂਗਾ ਅਰ ਸੁਖਾਲਾ ਰੱਖਾਂਗਾ ਸੰਸਾਰ ਵਿਚ॥ਨਹੀ ਤਾਂ ਦੁਖ ਪਾਵਨਗੇ ਹੇ ਰਾਮ ਦੇ ਲੋਕੋ ਪ੍ਰਮੇਸ਼੍ਰ ਦੇ ਯਾਦ ਵਿਚ ਰਹੋ ਭੁਲਾਵੋ ਨਾਹੀ ਪ੍ਰਮੇਸ਼ਰ ਨੂੰ ਇਸਦੇ ਪ੍ਰਥਾਇ ਗੁਰੂ ਨਾਨਕ ਜੀ ਸ਼ਬਦ ਕਹਿਆ॥ ਗਉੜੀ ਦੀਪਕੀ ਮਹਲਾਂ ੧ ਜੈਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥ ਤਿਤਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣ ਹਾਰੋ॥ ੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ਹਉਵਾਰੀ ਜਿਤ ਸੋਹਿਲੈ ਸਦਾ ਸੁਖ ਹੋਇ॥ ੧॥ ਰਹਾਉ॥ ਨਿਤ ਨਿਤ ਜੀਅੜੇ ਸਮਾਲੀਅਨ ਦੇਖੇ ਗਾ ਦੇਵਣਹਾਰ॥ ਤੇਰੇ ਦਾਨੇ ਕੀਮਤਨਾ ਪਵੈ ਤਿਸ ਦਾਤੇ ਕਵਣ ਸੁਮਾਰ॥੨॥ਸੰਬਤ ਸਾਹਾ ਲਿਖਿਆ ਮਿਲਿ ਕਰ ਪਾਵਹੁ ਤੇਲ॥ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲਾ॥ ੩॥ ਘਰਿ ਘਰ ਏਹੋ ਪਾਹੁਚਾ ਸਦੜੇ ਨਿਤ ਪਵੰਨ॥ ਸਦਨ ਹਾਰਾ ਸਿਮਰੀਐ ਨਾਨਕ ਸੇ ਦੇਹ ਅਵੰਨ॥ ੪॥ ੧॥ ਤਿਸਕਾ ਪ੍ਰਮਾਰਥ ॥ ਸੁਣੋ ਭਾਈ ਲੋਕੋ ਸ੍ਰੀ ਪ੍ਰਮੇਸਰ ਜੀ ਦੀ ਆਗਿਆ ਹੈ ਜੋ ਕੋਈ ਪ੍ਰਾਣੀ ਸ੍ਰੀ ਪਰਮੇਸਰਜੀ ਦੀਆਂ ਵਡਿਆਈਆ ਦਾ ਵਿਚਾਰ ਕਰੇਗਾ ਸੋਈ ਪ੍ਰਾਣੀ ਸੁਖ ਪਾਵੇਗਾ ਅਰ ਮੁਕਤ ਪਦਵੀ ਭੀ ਪਾਵੈਗਾ ਅਤੇ ਜਹਾਂ ਸਾਧ ਸੰਗਤ ਹੋਵੈ ਤਹਾਂ ਹੀ ਬੈਠਣਾ ਅਰ ਸ੍ਰੀ ਪ੍ਰਮੇਸਰ ਜੀਦਾਨਾਮ ਸਿਮ੍ਰਨਾ ਅਤੇ ਸ੍ਰੀ ਪ੍ਰਮੇਸਰ ਹੀ ਜੀਦੇ ਸੋਹਿਲੇ ਗਾਵਣੇ ਤਾਂ ਹੇ ਰਾਮ ਜਨੋ ਤੁਹਾਨੂੰ ਭੀ ਸੁਖ ਪਰਾਪਤ ਹੋਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਕਹਿੰਦੇ ਹੈਨ ਚੌਰਾਸੀ ਲਖ ਜੀਅ ਜੋਨ ਹੈ ਜੋ ਤਿਨਾਂਨੂੰਸੰਮਾਲ ਸੰਮਾਲ ਕਰ ਪਰਮੇਸ਼ਰ ਰਿਜਕ ਪਿਆ ਦੇਂਦਾ ਹੈ ਪਰਮੇਸ਼ਰ ਦੀ ਦਾਤ ਦਾ ਸ਼ੁਮਾਰ ਕੋਈ ਨਾਹੀ ਕਹਿਆ ਜਾਂਦਾ ਪਰਮੇਸ਼ਰ ਦਾ ਸਿਮਰਨ ਹੀ ਕਰਨਾ ਹੱਛਾ ਹੈ ਜਿਤ ਕਰਕੇ ਸਾਹਿਬ ਨੂੰ ਮਿਲੀਐ ਸੁਣ ਹੇ ਸੰਤ ਜਨੋ ਓਹ ਪਰਮੇਸ਼ਰ ਬਡਾ ਬੇਸ਼ੁਮਾਰ ਹੈ ਤਿਸ ਸਾਹਿਬ ਦੀ ਗਤੀਨੂੰ ਸੰਤਜਨ ਜਾਣਦੇ ਹੈਨ ਅਤੇ ਤਿਨਾਂ ਦੀਆਂ ਅਸੀਸਾਂ ਸ੍ਰੀ ਪਰਮੇਸ਼ਰ ਜੀ ਸੁਣਦਾ ਹੈ ਸੋ ਪ੍ਰਾਣੀ ਤਿਨਾ ਸੰਤਾਂਦੀ ਸੇਵਾ ਟਹਿਲ ਕਰਕੇ ਅਸੀਰਬਾਦ ਖੁਸੀ ਸੰਤਾਂ ਦੀ ਲਵੇ ਸੋ ਜੀਵਾਂ ਦੇ ਬਾਬ ਭਲਾ ਕਹਿਨ ਤਾਂ ਪਰਮੇਸ਼ਰ ਭਲਾ ਕਰਦਾ ਹੈ ਸੰਤਜਨੋ ਏਹੁ ਜੀਵ ਜੋ ਪਰਮੇਸ਼ਰ ਨੇ ਸੰਸਾਰ ਵਿਚ ਭੇਜੇ ਹੈਨ ਸੋ ਉਸੀ ਵੇਲੇ ਏਨਾਂ ਜੀਆਂ ਦੇ ਸਾਹੇ ਭੀ ਨਾਲ ਹੀ ਲਿਖ ਪਾਏ ਹੈਨ ਜੋ ਇਤਨਾ ਚਿਰ ਏਹ ਜੀਵ ਸੰਸਾਰ ਵਿਚ ਰਹੇਗਾ ਅਰ ਇਤਨੇ ਦਿਨਾ ਨੂੰ ਤੂੰ ਸੰਸਾਰ ਤੋਂ ਆਇ ਜਾਵੇਂਗਾ ਅਤੇ ਜੋ ਕੁਛ ਭਗਤ ਸੰਸਾਰ ਵਿਚ ਕਰੇਂਗਾ ਤਾਂ ਮੇਰੇ ਤਾਂਈ ਆਇ ਮਿਲੇਂਗਾ ਅਤੇ

ਜੇਕਰ ਤੂੰ ਮੈਨੂੰ ਵਿਸਾਰੇਂਗਾ ਤਾਂ ਮੈਂ ਤੈਨੂੰ ਨਰਕ ਵਿਚ ਪਾਇ ਛਡਾਂਗਾ ਉਸ ਵੇਲੇ ਏਸ ਪ੍ਰਾਣੀ ਨੇ ਨਾਮ ਹੀ ਸਿਮਰਣੇ ਦਾ ਕਰਾਰ ਕੀਤਾ ਸੀ ਤਾਂ ਸੰਸਾਰ ਵਿਚ ਆਇਆ ਸੀ ਤਿਸੀ ਤੇ ਇਸ ਪ੍ਰਾਣੀ ਕੋ ਨਾਮ ਦਾ ਸਿਮਰਨ ਕਰਨਾ ਚਾਹੀ ਦਾਂ ਹੈ ਅਤੇ ਸੰਸਾਰ ਵਿਚ ਏਸ ਪ੍ਰਾਣੀ ਨੇ ਆਇ ਕੇ ਮਾਇਆ ਦੀ ਲਹਿਰ ਨਾਲ ਮਿਲ ਸ੍ਰੀ ਪ੍ਰਮੇਸ਼ਰ ਨੂੰ ਵਿਸਾਰ ਦਿਤਾ ਹੈਸ ਸੋ ਏਹੁ ਸਾਹੇ ਵਿਚ ਤੇਲ ਪਇਆ ਹੈ ਅਤੇ ਜਿਉਂ ਉਸ ਜੀਵ ਕੌ ਵਿਆਹੁਣ ਹਾਰਾ ਬਿਆਹੁ ਲੈ ਜਾਂਦਾਂ ਹੈ ਤਿਉ ਇਕ ਦਿਹਾੜੇ ਇਸ ਜੀਵ ਨੂੰ ਭੀ ਜਮ ਮਾਰਕੇ ਲੈ ਜਾਵੇਗਾ ਤਾਂ ਗੁਰੂ ਜੀ ਕਹਿਆ ਹੇ ਸੰਤ ਜਨੋ ਜਿਨ ਪ੍ਰਾਣੀਆਂ ਤੁਸਾਂ ਜੇਹਿਆਂ ਨੈ ਸ੍ਰੀ ਪਰਮੇਸ਼ਰ ਦਾ ਆਰਾਧਨ ਕੀਤਾ ਹੈ ਸੋ ਤੁਸੀ ਮੈਨੂੰ ਏਹ ਅਸੀਰ ਬਾਦ ਕਰੋ ਜੋ ਹੁਣੇਹੀ ਮੇਰੇ ਜੀਅ ਦਾ ਪਰਮੇਸਰ ਨਾਲ ਮੇਲ ਹੋਵੇ ਅਤੇ ਸੁਣੋ ਹੇ ਸੰਤਜਨ ਏਹੁ ਜੋਸਾਹਾ ਹੈ ਸੋ ਇਕਸ ਕਾ ਨਾਹੀ ਅਰ ਜਿਤਨੇ ਪ੍ਰਿਥਵੀ ਵਿਚ ਜੀਵ ਹੈਨ ਅਤੇ ਨਿਤਾ ਪ੍ਰਤਿ ਇਕ ਜੀਵ ਆਂਵਦੇ ਹੈਨ ਇਕ ਜਾਂਦੇ ਹੈਨ ਜਾਂ ਸ੍ਰੀ ਪਰਮੇਸਰ ਜੀ ਇਸ ਪ੍ਰਾਣੀ ਨੂੰ ਸਦਾਇਂ ਦਾ ਹੈ ਤਾਂ ਢਿਲ ਰਤੀ ਭੀ ਨਹੀਂ ਲਗਦੀ ਅਰ ਜ਼ਿਤਨਾ ਚਿਰ ਸਦਾਇਂ ਦਾ ਨਾਹੀ ਤਿਚਰ ਏਹੁ ਪ੍ਰਾਣੀ ਨਾਮ ਹੀ ਸਿਮਰ ਲੈਵੇਂ ਹੁਣ ਓੜਕ ਦੇ ਦਿਨ ਨਜੀਕ ਆਂਵਦੇ ਹੈਨ ਜੋ ਕੋਈ ਨਾਮ ਸਿਮਰੇਗਾ ਸੋਈ ਪਰਮੇਸ਼ਰ ਨੂੰ ਮਿਲੇਗਾ ਅਰ ਜਿਨਾ ਨੇ ਗੁਰੂ ਕਾ ਸਬਦ ਮੰਨਿਆ ਹੈ ਅਤੇ ਨਾਮ ਸਿਮਰਿਆ ਹੈ ਸੋ ਤਿਸਕੋ ਸਭ ਕੁਛ ਪਰਾਪਤ ਹੋਵੇਗਾ ਸ੍ਰੀ ਗੁਰੂ ਨਾਨਕ ਜੀਨੈ ਐਸਾ ਸ੍ਰੀ ਪਰ ਮੇਸਰ ਜੀ ਕਾ ਨਾਮ ਸਿਮਰਿਆ ਅਤੇ ਜਗਤ ਦੇ ਲੋਕਾਂ ਪਾਸੋ ਸਿਮਰਾਇਆ ਜੋ ਵਾਹਿਗੁਰੂ ਦਾ ਨਾਮ ਲਗਾ ਅਨਾਹਦ ਧੁਨ ਕਰਨ ਅਰਾਧੀਅਨ ਜਗਤ ਦੇ ਵਿਚ ਘਰ ਘਰ ਲਗਾ ਕੀ ਰਤਨ ਹੋਵਨ ਸ੍ਰੀ ਗੁਰੂ ਨਾਨਕ ਜੀਨੈ ਨਾਮ ਦਾਨ ਦਇਆ ਧਰਮ ਪਰ ਉਪਕਾਰ ਸੰਸਾਰ ਕੋ ਐਸਾ ਦ੍ਰਿੜਾਇਆ ਜੋ ਸੰਸਾਰ ਕੇ ਲੋਕ ਪ੍ਰਸੰਨ ਹੋਇਕਰ ਪਰਮੇਸ਼ਰ ਜੀ ਕੇ ਪਾਸੇ ਲਗੇ ਆਵਨ ਤਾਂ ਇਕ ਦਿਨ ਸ੍ਰੀ ਨਿਰੰਕਾਰ ਜੀ ਦੀ ਆਗਿਆ ਹੋਈ ਜੋ ਹੇ ਨਾਨਕ ਭਗਤ ਜੀ ਤੂੰ ਮੇਰੇ ਪਾਸ ਆਉ ਤਾਂ ਫੇਰ ਗੁਰੂ ਨਾਨਕ ਜੀ ਸੱਚੀ ਦਰਗਾਹ ਵਿੱਚ ਜਾ ਹਾਜ਼ਰ ਹੋਏ ਤਾਂ ਨਿਰੰਕਾਰ ਜੀ ਨੇ ਕਹਿਆ ਹੇ ਨਾਨਕ ਜੀ ਤੂੰ ਮੇਰਾ ਨਾਮ ਜਗਤ ਅਤੇ ਸੰਸਾਰ ਕੋ ਦ੍ਰਿੜਾਇਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਪਾਰਬ੍ਰਹਮ ਪਰਮੇਸ਼ਰ ਜੀ ਮੈਂ ਕੌਨ ਕੀਟ ਹਾਂ ਜੋ ਤੇਰਾ ਨਾਮ ਦ੍ਰਿੜਾਈਂ ਅਰ ਤੂੰ ਆਪਹੀ ਕਰਨ ਕਾਰਨ ਹੈਂ ਘਟ ਘਟ ਕੇ ਜਾਣਨਹਾਰਾ ਹੈਂ ਸ੍ਰਬਦਾ ਪ੍ਰੇਰਕ ਹੈਂ ਜੋ ਚਾਹੁ ਦਾ ਹੈਂ ਸੋਈ ਕਰਦਾ ਹੈਂ ਜਿਸ ਪਾਸੇ ਜੀਆਂ ਕਉ ਪਰੇਰਦਾ ਹੈਂ ਸੋਈ ਏਹ ਜੀਵ ਕਰਦੇ ਹੈਨ ਅਤੇ ਹੇ ਮੇਰੇ ਪ੍ਰਭ ਜੀ ਆਪਕਾ ਜੋ ਵਚਨ ਹੈ ਛਿਅ ਘਰਿ ਛਿਅ ਗੁਰ ਛਿਅ ਉਪਦੇਸ਼ ॥ ਗੁਰ ਗੁਰ ਏਕੋ ਵੇਸ ਅਨੇਕ ॥ ੧ ॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰਿ ਰਾਖ ਵਡਾਈ ਤੋਇ॥੧॥ਰਹਾਉ॥ ਵਿਸਿਏ ਚਸਿਆ ਘੜੀਆ ਪਹਿਥਿਤੀ ਵਾਰੀ ਮਹੁ ਹੋਅ॥ਸੂਰਜ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥ ਤਿਸਦਾ ਪਰਮਾਰਥ ॥ ਹੇ ਗ੍ਰੀਬ ਨਿਵਾਜ਼ ਜੀ ਤੇਰੇ ਕੀਤੇ ਹੋਏ ਛਿਅ ਘਰ ਹੈਨ ਅਤੇ ਛਿਅ ਹੀ ਗੁਰੂ ਹੈਨ ਜੋਗੀ ਸੰਨਿਆਸੀ

ਗ੍ਰਿਹਸਤੀ ਪੰਡਤ ਬੈਸਨੋ ਬ੍ਰਹਮ ਚਾਰੀ ਏਹੁ ਸਭ ਕੋਈ ਆਪੋ ਅਪਣੇ ਉਪਦੇਸ਼ ਨੂੰ ਲੈਕਰ ਤਿਸ ਦੇ ਅਨੁਸਾਰ ਪਰਮੇਸ਼ਰ ਦੀ ਸਲਾਹਤਾ ਕਰਦੇ ਹੈਨ ਸਭ ਕੋਈ ਆਪਣੇ ਆਪਣੇ ਉਪਦੇਸ਼ ਵਿਚ ਚਲ ਦੇ ਹਨ ਹੇ ਪ੍ਰਭ ਜੀ ਏਨਾਂ ਛੇ ਸ਼ਾਸਤ੍ਰਾਂ ਦਾ ਏਨਾਂ ਦੇ ਉਪਦੇਸ਼ ਦਾ ਏਨਾਂ ਦਾ ਗੁਰੂ ਤੂੰ ਆਪਹੀ ਹੈਂ ਏਹੁ ਸਭ ਤੇਰੇ ਕੀਤੇ ਹੋਏ ਹੈਨ ਜਿਤਨੇ ਵੇਸ ਹੈਨ ਏਹੁ ਸਭ ਤੇਰੇ ਹੈਨ ਤੈਥੀਂ ਬਿਨਾ ਕੋਈ ਅਸਥਾਨ ਸੋਭਦਾ ਨਹੀਂ ਜੇਹੜੇ ਤੈਨੂੰ ਭਾਂਵਦੇ ਹੈਨ ਤਿਨਾਂ ਦੀ ਤੂੰ ਪਤਿ ਰਖਦਾ ਹੈਂ ਅਰ ਤਿਨਾਂ ਦੀ ਘਾਲ ਤੂੰ ਥਾਇ ਪਾਵੈਂਗਾ ਪਰ ਹੇ ਪ੍ਰਭ ਜੀ ਤੇਰਾ ਬਚਨ ਹੈ ਜਿਥੇ ਮੇਰਾ ਨਾਮ ਜਪੀਂਦਾ ਹੈ ਅਤੇ ਮੇਰੀ ਸਿਫਤ ਹੋਵੇਗੀ ਓਹ ਅਸਥਾਨ ਮੇਰਾ ਹੈ ਮੈਂ ਉਸ ਅਸਥਾਨ ਵਿਖੇ ਰਹਿੰਦਾ ਹਾਂ ਹੇ ਪ੍ਰਭ ਜੀ ਏਹ ਵਡਿ ਆਈਆਂ ਸਭ ਤੇਰੀਆਂ ਹੈਨ ਅਰ ਜਹਾਂ ਤੇਰਾ ਕੀਰਤਨ ਹੋਂਦਾ ਹੋਵੇ ਸੋ ਉਸ ਘਰ ਦੀ ਸ਼ਰਮ ਤੈਨੂੰ ਹੈ ਜੀ ਤੁਸਾਂ ਉਸ ਘਰ ਦੀ ਪਤ ਰੱਖਣੀ ਜੀ ਹੇ ਪਾਰਬ੍ਰਹਮ ਜੀ ਏਹੁ ਆਪਨੇ ਮੇਰੀ ਅਰਜ ਮੰਨ ਲੈਣੀ ਜੀ ਤੋ ਏਹੁ ਬਾਤ ਸੁਣ ਕੇ ਸ੍ਰੀ ਪਾਰ ਬ੍ਰਹਮ ਜੀ ਕਹਿਆ ਹੇ ਨਾਨਕ ਜੀ ਜੋ ਕੋਈ ਮੇਰਾ ਜਸ ਕਰੇਗਾ ਸੋ ਓਹੁ ਭਵੈਂ ਹੀ ਕੈਸਾ ਪਾਪੀ ਹੋਵੇਗਾ ਕੈਸਾ ਖੋਟਾ ਪੁਰਸ ਹੋਵੇਗਾ ਤੋ ਮੈ ਉਸ ਕੋ ਬਖਸ਼ ਲੇਵਾਂਗਾ ਫੇਰ ਸ੍ਰੀ ਗੁਰੂ ਜੀ ਨੇ ਪਾਰਬ੍ਰਹਮ ਕੀ ਸਿਫਤ ਕੀਤੀ ਹੇ ਪਾਰਬ੍ਰਹਮ ਜੀ ਤੇਰੇ ਵਿਸਵੇ ਚਸੇ ਘੜੀਆਂ ਪਹਿਰ ਥਿੱਤੀ ਮਹੀਨੇ ਬਰਸ ਜੇਹੜੇ ਹੈਨ ਸੋ ਇਤਨਿਆਂ ਵਿਚ ਤੂੰ ਕਰ ਕਰਕੇ ਕਈ ਵੇਸਾਂ ਕਰ ਖੇਲਤਾ ਹੈਂ ਅਰ ਹੇ ਪ੍ਰਭ ਜੀ ਤੂੰ ਮੈਨੂੰ ਏਹੁ ਦਾਨ ਦੇਹੁ ਜੀ ਜੇਹੜੇ ਵਿਸਵੇ ਚਸੇ ਘੜੀਆਂ ਪਹਿਰਾਂ ਥਿੱਤੀ ਮਹੀਨੇ ਬਰਸ ਰੁਤੀ ਵਾਰ ਘੜੀਆਂ ਸੋ ਏਨਾਂ ਵਿਚ ਮੈਨੂੰ ਵਿਸਰੇ ਨਾਹੀ ਜੀ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਤੂੰ ਬਡਾ ਜੋਹਦ ਕਰਨੇ ਵਾਲਾ ਹੈਂ ਤੂੰ ਬਡੇ ਜੋਹਦ ਕੀਤੇ ਹੈਨ ਅਰ ਦਾਨ ਭੀ ਐਸਾਹੀ ਮੰਗਦਾ ਹੈਂ ਜਿਸ ਵਿਚ ਮੈਂ ਖੁਸ਼ੀ ਹੋਵਾਂ ਹੇ ਸ੍ਰੀ ਨਾਨਕ ਜੀ ਜੋ ਕੋਈ ਤੇਰਾ ਨਾਮ ਲਵੇਗਾ ਸੋ ਮੈਂ ਉਸਦੀ ਮੁਕਤ ਕਰਾਂਗਾ ਅਰ ਜੋ ਕੋਈ ਵਾਹਿ ਗੁਰੂ ਜੀ ਕੇ ਨਾਮ ਦਾ ਜਾਪ ਜਪੇਗਾ ਅਤੇ ਔਰੋਂ ਸੇ ਜਪਾਵੈਗਾ ਸੋ ਸਦਾ ਹੀ ਸੁਖੀ ਰਹੇਗਾ ਤਾਂ ਫੇਰ ਸ੍ਰੀ ਪ੍ਰਮੇਸ਼ਰ ਪਾਰ ਬ੍ਰਹਮ ਜੀ ਨੇ ਕਹਿਆ ਹੇ ਨਾਨਕ ਜੀ ਜਹਾਂ ਕੀਰਤਨ ਹੁੰਦਾ ਹੈ ਤਹਾਂ ਆਰਤੀ ਭੀ ਚਾਹੀ ਦੀ ਹੈ ਜੋ ਦੇਖਾਂ ਮੇਰੀ ਆਰਤੀ ਤੂੰ ਕੈਸੀ ਹਿਕ ਕਰੀ ਹੈ ਸੋ ਤੂੰ ਮੈਨੂੰ ਪੜ ਕਰ ਸੁਨਾਉ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਾਰਬ੍ਰਹਮ ਜੀ ਜੇਹੀ ਤੂੰ ਮੈਨੂੰ ਮਤ ਦਿੱਤੀ ਹੈ ਤੇਹੀ ਮੈਂ ਕਹਿੰਦਾ ਹਾਂ ਤਾਂ ਸ੍ਰੀ ਸਤਿ ਗੁਰੂ ਜੀ ਕਰਤੇ ਪੁਰਖ ਅੱਗੇ ਮੱਥਾ ਟੇਕ ਕੇ ਅਰ ਖੜੇ ਹੋਇ ਕਰ ਆਰਤੀ ਲਗੇ ਗਾਵਨ ॥ ਰਾਗ ਧਨਾਸਰੀ ਮ: ੧ ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ ॥ ਧੂਪ ਮਲਿਆਨ ਲੋ ਪਵਨ ਚਵਰੋ ਕਰੈ ਸਗਲ ਬਨਰਾਇ ਫੂਲੰਤ ਜੋਤੀ॥੧॥ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥ ੧ ॥ ਰਹਾਉ ॥ ਸਹਸ ਤਵ ਨੈਨ ਨਨਾ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੇ ਚਾਨਣ ਸਭਿ ਮਹਿ ਚਾਨਣ

ਹੋਇ॥ ਗੁਰ ਸਾਖੀ ਜੋਤਿ ਪ੍ਰਗਟ ਹੋਇ॥ ਜੋਤਿਸ ਭਾਵੈ ਸੁ ਆਰਤੀ ਹੋਇ॥ ੩ ॥ ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲ ਦੇਹਿ ਨਾਨਕ ਸਾਰੰਗ ਕਉ ਹੋਇ ਜਾਤੇ ਤੇਰੈ ਨਾਇ ਵਾਸਾ॥ ੪ ॥ ੧ ॥ ਤਿਸਦਾ ਪਰਮਾਰਥ॥ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹੈਨ ਹੇ ਸ੍ਰੀ ਪਾਰ ਬ੍ਰਹਮ ਜੀ ਗਗਨ ਆਕਾਸ ਅਰ ਧਰਤੀ ਜੋ ਹੈ ਸੋ ਏਹੁ ਦੋਵੇਂ ਮੰਡਲ ਹੈਨ ਸੋ ਏਹੁ ਦੋਨੋ ਤੇਰੇ ਆਰਤੀ ਕਰਨੇ ਦੇ ਥਾਲ ਹੈਨ ਅਰ ਚੰਦ ਸੂਰਜ ਵਿਚ ਜੋਤਾਂ ਜਗ ਰਹੀਆਂ ਹੈਨ ਅਰ ਆਕਾਸ ਵਿਚ ਤਾਰੇ ਜੋ ਹੈਨ ਸੋ ਤੇਰੇ ਥਾਲ ਵਿਚ ਮੋਤੀ ਹੈਨ ਅਰ ਪਵਣ ਜੋ ਝੂਲਤਾ ਹੈ ਸੋ ਏਹੁ ਚਵਰ ਹੈ ਅਰ ਜਿਤਨੀ ਬਨਰਾਇ ਹੈ ਸੋ ਤੈਨੂੰ ਫੂਲ ਚੜ੍ਹਦੇ ਹੈਨ ਹੇ ਭਵਖੰਡਨਾ ਸੰਸਾਰ ਮਾਇਆ ਕੋ ਦੂਰ ਕਰਕੇ ਆਪਨੀ ਚਰਨੀ ਲਗਾਇ ਲੇਹੁ ਮੇਰੇ ਤਾਂਈ ਏਹੁ ਤੇਰੀ ਆਰਤੀ ਹਰ ਏਕ ਸਮੇ ਵੇਲੇ ਹੋਇ ਰਹੀ ਹੈ ਅਨਾਹਦ ਸਬਦ ਜੋ ਵਜਦੇ ਹੈਨ ਤੇਰੇ ਦੁਆਰੇ ਉਪਰ ਹਰ ਵੇਲੇ ਜਿਨਾ ਸਬਦਾਂ ਦੀ ਹਦ ਨਹੀਂ ਸੋ ਦਸਵੇਂ ਦੁਆਰ ਵਿਚ ਵਜਦੇ ਹਨ ਹੇ ਨਿਰੰਕਾਰ ਜੀ ਜਿਤਨੇ ਜਗਤ ਵਿਖੇ ਜੀਵ ਹੈਨ ਤਿਨਾਂ ਦੇ ਮੁਖ ਜੋ ਹੈਨ ਅਰ ਨੇਤ੍ਰ ਜੋ ਹੈਨ ਸੋ ਤਿਨਾ ਵਿਚ ਸਾਰੇ ਤੇਰੀ ਹੀ ਜੋਤਿ ਜਗਦੀ ਹੈ ਅਤੇ ਤੇਰੀ ਜੋਤਿ ਕਰਕੇ ਉਨਾਂ ਨੂੰ ਉਜਾਲਾ ਹੈ ਅਰ ਸਹਸ੍ਰ ਹੀ ਤੇਰੇ ਚਰਨ ਹੈਨ ਨ੍ਰਿਮਲ ਅਰ ਅਨੇਕ ਹੀ ਗੰਧ੍ਰਿਬ ਤੇਰੇ ਤਾਈਂ ਗਾਵਦੇ ਹੈਨ ਅਰ ਦੇਵਤੇ ਜੋ ਹੈਨ ਸੋ ਭੀ ਤੇਰੇ ਚਰਨ ਕਮਲ ਕੋ ਧਿਆਂਵਦੇ ਹੈਨ ਅਰ ਤੇਰੇ ਚਲਤ ਜੋ ਚਲਿਤ੍ਰ ਹੈਨ ਤਿਨਾਂ ਦਾ ਅੰਤ ਕੋਈ ਨਾਹੀਂ ਪਾਇਸਕਦਾ॥ ਮੈ ਤੇਰੀ ਆਰਤੀ ਕਿੰਉ ਕਰ ਸਕਾਂ ਜੀ ਬ੍ਰਹਮਾ ਦਿਕ ਦੇਵਤਾ ਅੰਤ ਨਹੀ ਪਾਵਤੇ ਹੇ ਸ੍ਰੀ ਠਾਕੁਰ ਜੀ ਜਿਤਨੇ ਜੀਵ ਹੈਨ ਸੋ ਤਿਨਾਂ ਸਭਨਾ ਵਿਚ ਤੇਰੀ ਹੀ ਜੋਤਿ ਹੈ ਅਰ ਤੇਰਾ ਹੀ ਰੂਪ ਹੈ ਹੇ ਸ੍ਰੀ ਪਰਮੇਸ਼ਰ ਜੀ ਤਿਨਾਂ ਸਰਬ ਘਟਾਂ ਵਿਖੇ ਤੂੰ ਆਪਹੀ ਸਮਾਇ ਰਹਿਆ ਹੈਂ ਅਤੇ ਹੇ ਸ੍ਰੀ ਨਿਰੰਕਾਰ ਜੀ ਤਿਨਾ ਵਿਚ ਤੇਰੀ ਜੋਤਿ ਕਰਕੇ ਚਾਨਣਾ ਹੈ ਤੇ ਤੈਥੀ ਇਤ੍ਰ ਹੋਰ ਦੂਸਰਾ ਕੋਈ ਨਹੀ ਹੇ ਸ੍ਰੀ ਠਾਕੁਰ ਜੀ ਹੇ ਪ੍ਰਭ ਜੀ ਤੇਰੇ ਚਰਨ ਕਮਲ ਜੋ ਹੈਨ ਸੋ ਤਿਨਾਂ ਦਾ ਮੈਨੂੰ ਆਸ੍ਰਾ ਹੈ ਅਰ ਤੇਰੇ ਚਰਨ ਰੂਪ ਕਮਲਾਂ ਦਾ ਲੋਭੀ ਜੋ ਮੇਰਾ ਮਨ ਰੂਪੀ ਭਵਰਾ ਹੈ ਅਰ ਕਮਲ ਮੈਂ ਰਜ ਜੋ ਹੋਤੀ ਹੈ ਸੋ ਤੇਰੇ ਚਰਨ ਕਮਲਾਂ ਦੀ ਰਜ ਜੋ ਚਰਨ ਰਜ ਹੈ ਸੋ ਮੇਰੇ ਕੋ ਮਿਲੇ ਅਨ ਦਿਨ ਰਾਤ੍ਰ ਦਿਨ ਜੋ ਮੈਨੂੰ ਪਿਆਸਾ ਲਗੀ ਰਹਿੰਦੀ ਹੈ ਕ੍ਰਿਪਾ ਰੂਪ ਜਲ ਮੈਨੂੰ ਦਿਓ ਹੇ ਮੇਰੇ ਪ੍ਰਭੂ ਜੀ ਤੇਰੇ ਚਰਨ ਕਮਲ ਜੋ ਹੈਨ ਤਿਨਾਂ ਚਰਨਾਂ ਦੀ ਰਜ ਦਾ ਮੇਰਾ ਮਨ ਜੋ ਲੋਭੀ ਹੈ ਹੇ ਪ੍ਰਮੇਸ਼ਰ ਜੀ ਤੇਰੇ ਚਰਨਾਂ ਸਾਥ ਰਾਤ ਦਿਨ ਮੇਰਾ ਮਨ ਲੁਭਾਇ ਰਹਿਆ ਹੈ ਜੈਸੇ ਚਾਤ੍ਰਿਕ ਸ੍ਵਾਂਤੀ ਬੂੰਦ ਕੋ ਚਾਹਿਤਾ ਹੈ ਸ੍ਵਾਤੀ ਨਿਛਤ੍ਰ ਕੀ ਬਰਖਾ ਕੋ ਚਾਤ੍ਰਿਕ ਚਾਹੁੰਦਾ ਹੈ ਤੈਸੇ ਹੀ ਹੇ ਠਾਕੁਰ ਜੀ ਤੇਰੇ ਨਾਮਦੀ ਪਿਆਸ ਮੇਰੇ ਮਨ ਕੋ ਲਗੀ ਹੈ ਸੋ ਕ੍ਰਿਪਾ ਕਰਕੇ ਮੇਰੇ ਕੋ ਆਪਣਾ ਨਾਮ ਦੀਜੀਏ ਹੇ ਸ੍ਰੀ ਠਾਕੁਰ ਜੀ ਤੇਰੇ ਨਾਮਦੀ ਪਿਆਸ ਲਗ ਰਹੀ ਹੈ ਮੇਰਾ ਮਨ ਵਿਰਲਾਪ ਕਰਦਾ ਹੈ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੇਰੀ ਕਿਰਪਾ ਤੇਰੇ ਉੱਪਰ ਬਹੁਤ ਹੈ ਹੈ

ਨਾਨਕ ਜੀ ਮੈਂ ਤੇਰੇ ਨਾਲ ਸਦਾ ਹੀ ਅੰਗ ਸੰਗ ਰਹਿੰਦਾ ਹਾਂ ਮੈਂ ਤੇਰਾ ਪੰਥ ਸਭ ਬਖਸ਼ਿਆ ਅਤੇ ਮੈਂ ਤੇਰੀ ਸਿਫਤ ਕਰਨੇ ਤੇ ਬਹੁਤ ਪ੍ਰਸੰਨਿ ਹਾਂ ਬਡਾ ਖੁਸੀ ਹੁੰਦਾ ਹਾਂ ਸੁਣ ਕੇ ਅਰ ਹੇ ਨਾਨਕ ਜੀ ਤੂੰ ਜੋ ਮੇਰੀ ਸਿਫਤ ਕਰਦਾ ਹੈਂ ਸੋ ਤੇਰੀ ਸਿਫ਼ਤ ਮੈਂ ਸਹਾਰ ਨਹੀਂ ਸਕਦਾ ਕਿਸ ਵਾਸਤੇ ਜੋ ਤੂੰ ਮੇਰੀ ਸਿਫਤ ਕਰਦਾ ਹੈਂ ਸੋ ਤੂੰ ਮੇਰਾ ਬੰਦਾ ਹੋਇ ਕਰ ਸਿਫ਼ਤ ਕਰਦਾ ਹੈਂ ਅਤੇ ਤੂੰ ਆਪਣੇ ਆਪ ਕਾ ਕਿਸੇ ਜਗਾ ਨਹੀਂ ਜਣਾਇਆ ਅਰ ਤੂੰ ਮੇਰੇ ਨਾਲ ਸਰੀਕਤ ਭੀ ਨਹੀਂ ਕਰਦਾ ਪਰ ਸੁਣ ਨਾਨਕ ਜੀ ਮੈਂ ਤੇਰੀ ਸਿਫਤ ਕਬੂਲ ਪਾਈ ਹੈ ਸਾਰੇ ਸੰਸਾਰ ਵਿਚ ਤੇਰਾ ਨਾਉ ਪਰਸਿੱਧ ਹੋਵੇਗਾ ਅਤੇ ਜੇ ਕੋਈ ਤੇਰੀ ਸਿਫਤ ਕਰੇਗਾ ਮੈਂ ਉਸ ਕੋ ਬਖਸ ਲੇਵਾਂਗਾ ਤਾਂ ਸ੍ਰੀ ਨਾਨਕ ਜੀ ਨੇ ਨਿਰੰਕਾਰ ਜੀ ਦੇ ਅਗੇ ਮੱਥਾ ਟੇਕਿਆ ਅਤੇ ਸੰਸਾਰੀ ਸੁਭਾਉ ਮੈਂ ਪਰਵਿਰਤ ਹੋਏ ਸਮਾਧ ਥੀ ਉਥਾਨ ਹੋਏ ਸ੍ਰੀ ਨਿਰੰਕਾਰ ਦੇ ਧਿਆਨ ਥੀਂ ਉਥਾਨ ਹੋਇ ਕਰ ਸ੍ਰੀ ਵਾਹਿਗੁਰੂ ਕਾ ਨਾਮ ਆਪ ਭੀ ਜਪਦੇ ਹੈਨ ਅਤੇ ਸੰਸਾਰੀ ਜੀਵਾਂ ਕੋ ਭੀ ਉਪਦੇਸ ਦੇ ਕਰ ਹੋਰਨਾ ਪਾਸੋਂ ਭੀ ਜਾਪ ਕਰਾਂਵਦੇ ਹੈਨ ਬਾਬੇ ਜੀ ਕੇ ਮਨ ਮੈਂ ਏਹੁ ਬਿਆਪੀ ਜੋ ਸਭ ਸੰਸਾਰ ਪਰਮੇਸ਼ਰ ਦੇ ਨਾਮ ਕੋ ਜਪ ਕਰ ਉਧਰੇ ਪਰਮ ਪਦ ਕਾ ਅਧਿਕਾਰੀ ਹੋਵੈ॥ ਬੋਲਹੁ ਜੀ ਵਾਹਿਗੁਰੂ॥

## ਸਾਖੀ ਘੋਹੇ ਜੱਟ ਦੀ

ਤਾਂ ਗੁਰੂ ਜੀ ਜਾਂਦੇ ਜਾਂਦੇ ਦੀਪਾਲ੍ਹ ਸ਼ਹਿਰ ਵਿਚ ਆ ਗਏ ਬੜੇ ਬੜੇ ਉਸ ਨਗਰ ਦੇ ਕਿਨਾਰੇ ਬਾਗ ਬਗੀਚੇ ਬਾਵਲੀ ਤਾਲ ਸਰੋਵਰ ਕਵਲੋਂ ਕੇ ਪੂਰਨ ਹੁਏ ਹੈਂ ਅਰ ਬਡੇ ਭਵਰ ਸਬਦ ਕਰਦੇ ਹਨ ਤਾਂ ਗੁਰੂ ਨਾਨਕ ਜੀ ਸਵਾ ਕੋਸ ਸ਼ਹਿਰ ਦੇ ਬਾਹਰ ਬਾਗ ਮੈਂ ਡੇਰਾ ਕੀਆ ਉਹਾਂ ਕੋਈ ਮਨੁੱਖ ਭੀ ਕਬੀ ਸੰਜੋਗ ਸੇ ਆਵੈ ਅਤੇ ਇਕ ਸਾਧ ਰੋਜ ਪਹਿਰ ਰਾਤ ਰਹਿੰਦੀ ਨ੍ਹਾਵਣ ਜਾਵੈ ਸੋ ਗੁਰੂ ਜੀ ਕੇ ਪਾਸ ਨੇੜੇ ਹੀ ਤਲਾਉ ਆਹਾ ਜਿਤ ਵੇਲੇ ਗੁਰੂ ਨਾਨਕ ਜੀ ਇਸਨਾਨ ਕਰਨ ਜਾਵਨ ਤਿਤੁ ਵੇਲੇ ਉਹ ਭੀ ਆਵੈ ਪਰ ਗੁਰੂ ਜੀ ਡੇੜ ਪਹਿਰ ਰਾਤ ਰਹਿੰਦੀ ਨਾਲ ਨ੍ਹਾਇ ਆਵਨ ਫੇਰ ਆਨ ਕਰ ਭਜਨ ਕਰਨ ਸੋ ਗੁਰੂ ਜੀ ਨੂੰ ਓਹ ਜਾਗਾ ਬਹੁਤ ਪਸੰਦ ਆਈ ਅਤੇ ਉਹ ਜੋ ਸਾਧ ਨ੍ਹਾਉਣ ਤਲਾਉ ਆਂਉਦਾ ਆਹਾ ਸੋ ਇਕ ਦਿਨ ਨ੍ਹਾਇ ਕਰ ਜਿਉ ਧਿਆਨ ਵਿਚ ਖੜਾ ਹੀ ਰਹਿਆ ਅਰ ਦਿਨ ਚੜ੍ਹ ਆਇਆ ਜਦ ਫਿਰ ਧਿਆਨ ਤੋਂ ਉਤਰ ਕੇ ਚਲਿਆ ਤਾਂ ਪਾਸ ਦੀ ਗੁਰੂ ਨਾਨਕ ਜੀ ਦੇ ਰਾਹੁ ਆਹਾ ਓਹ ਪਾਸ ਦੀ ਮੱਥਾ ਟੇਕ ਕੇ ਚਲਿਆ ਤਾਂ ਗੁਰੂ ਨਾਨਕ ਜੀ ਸੱਦ ਕੇ ਪੁੱਛਿਆ ਭਾਈ ਸਿੱਖਾਂ ਤੂੰ ਕਉਣ ਸਾਧ ਹੁੰਦਾ ਹੈਂ ਅਰ ਭਾਈ ਤੂੰ ਨਿਸੰਗਿ ਕਹੁ ਅਸਾਂ ਤੇ ਕਜੋਂ ਸੰਗਨਾ ਹੈਂ ਤਾਂ ਉਸ ਸਾਧ ਨੇ ਕਹਿਆ ਜੀ ਮੈਂ ਤਾਂ ਜੱਟ ਹੁੰਦਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਕਿ ਭਾਈ ਤੂੰ ਘੋਹੇ ਨੂੰ ਭੀ ਜਾਣਦਾ ਹੈਂ ਤਾਂ ਰਤੀਕੁ ਚੁਪ ਕਰਕੇ ਫੇਰ ਆਖਿਆ ਜੀ ਤੈਂ ਉਸ ਨਾਲ ਕੀ ਕੰਮ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਦੱਸੇਂਗਾ ਤਾਂ ਕੰਮ ਭੀ ਕਰ ਲੇਵਾਂਗੇ ਤਾਂ ਉਸ ਨੇ ਕਹਿਆ ਜੀ ਘੋਹਾ ਜੱਟ ਗੁਲਾਮ ਤਾਂ ਤੁਸਾਡਾ ਹਉਂਹੀ ਹੌਂ ਤਾਂ ਗੁਰੂ ਨਾਨਕ ਜੀ ਉਸ ਨੂੰ ਗਲ ਨਾਲ ਲਾਇਆ ਤੇ ਕਹਿਆ ਭਾਈ ਰਾਜ਼ੀ ਹੈਂ ਤੇ ਫਿਰ ਘੋਹਾ ਭੀ ਚਰਨਾ ਤੇ ਡਿਗ ਪਇਆ ਅਤੇ

ਮੂੰਹ ਤੇ ਭੀ ਘੋਹੇ ਕਹਿਆ ਜੀ ਮਿਹਰਵਾਨ ਮੈਂ ਤੁਸਾਨੂੰ ਸਿਞਾਣ ਨਹੀਂ ਕਰ ਸਕਦਾ ਤੁਸੀਂ ਆਪਣਾ ਠਿਕਾਣਾ ਕਿਰਪਾ ਕਰਕੇ ਦਸੀਏ ਤਾਂ ਗੁਰੂ ਨਾਨਕ ਜੀ ਕਹਿਆ ਕਿ ਭਲਾ ਭਾਈ ਘੜੀਕਿ ਸਸਤਾਉ ਤਾਂ ਫਿਰ ਗੁਰੂ ਨਾਨਕ ਜੀ ਕਹਿਆ ਭਾਈ ਉਹ ਸਮਾ ਯਾਦ ਕਰ ਜਿਸ ਸਮੇ ਰਾਤ ਕੋ ਕੀਰਤਨ ਕਰਤੇ ਥੇ ਅਤੇ ਇਕ ਦਿਨ ਤੂੰ ਅਸਾਨੂੰ ਕਹਿਆ ਸੀ ਕਿ ਭਾਈ ਜੀ ਕਿਆ ਕਰੀਏ ਲੋਕ ਅਸਾਡਾ ਖਹਿੜਾ ਨਹੀਂ ਛੱਡਦੇ ਜੋ ਰੋਜ ਕਹਿੰਦੇ ਹਨ ਹਮਕੋ ਸ਼ਬਦ ਸੁਨਾਵੋ ਅਤੇ ਕਰਾਮਾਤ ਪਏ ਮੰਗਦੇ ਹਨ ਅਰ ਰੋਜ ਕੇ ਦੁਖਾਵਣੇ ਕਰ ਹਮਕੋ ਬੜਾ ਕ੍ਰੋਧ ਹੋ ਆਵਤਾ ਹੈ ਅਤੇ ਫੇਰ ਹਮ ਰਿਦੇ ਵਿਖੇ ਵੀਚਾਰ ਕਰਤੇ ਹੈਂ ਜੋ ਹਮ ਕ੍ਰੋਧ ਕਿਸ ਪਰ ਕਰੈਂ ਕਜੋ ਜੋ ਸ਼ਭੀ ਸਾਹਿਬ ਕੇ ਬੰਦੇ ਹੈਂ ਤਬ ਹਮਨੇ ਕਹਾ ਭਾਈ ਜੀ ਹੈ ਤੋ ਦਰੁਸ੍ਤ ਜੋ ਕਰਾਮਾਤ ਕਹਿਰ ਕਰਨਾ ਤੇ ਜੋ ਕਹਿਰ ਕਰੈ ਸੋ ਕਰਾਮਾਤ ਦੇਵੈ ਅਰ ਫਿਰ ਕਹਿਆ ਅਸਾਂ ਭਾਈ ਜੀ ਭਗਤ ਤਾਂ ਤੁਸਾਡੀ ਪੂਰੀ ਹੋਈ ਹੈ ਪਰ ਤੁਸੀਂ ਪੰਦਰਾਂ ਵਰ੍ਹੇ ਹੋਰ ਭਲੀ ਬੁਰੀ ਗੁਜਰਾਨ ਕਰੋ ਅਤੇ ਫੇਰ ਤੁਮ ਹਿੰਦੂ ਜਾਟ ਕੇ ਘਰ ਜਨਮੋਂ ਗੇ ਤਬ ਤੁਮਾਰਾ ਉਧਾਰ ਹੋਵੇਗਾ ਅਤੇ ਇਹ ਭੀ ਤੁਮ ਕੋ ਕਹਿਆ ਥਾ ਕਿ ਤੁਮਕੋ ਹਮ ਮਿਲੈਂ ਗੇ ਅਤੇ ਤੇਰਾ ਉਧਾਰ ਭੀ ਹੋਵੇ ਗਾ ਅਤੇ ਭਾਈ ਸਾਡਾ ਤਪੁ ਪੂਰਾ ਹੋਇਆ ਹੈ ਅਤੇ ਅਸੀਂ ਹੁਣ ਖਤ੍ਰੀ ਦੇ ਘਰ ਜਨਮ ਪਾਯਾ ਹੈ ਅਤੇ ਭਾਈ ਜੀ ਤਬ ਤੇਰਾ ਨਾਉ ਮੋਲਕ ਹੋਤਾ ਥਾ ਅਤੇ ਤੇਰੇ ਵਿਚ ਜੀਰਾਂਦ ਬਡੀ ਆਹੀ ਪਰ ਤੂੰ ਸਾਥੋਂ ਪਿੱਛੇ ਹਟਿਆ ਸੋ ਤੈਂ ਇਕ ਪਾਪ ਕੀਤਾ ਆਹਾ ਜੋ ਤੇਰੀ ਇਸਤ੍ਰੀ ਕਾਮ ਵਤੀ ਅਰ ਤੈਂ ਸੰਗਿ ਕਰਕੈ ਕਾਮ ਦਾਂਨ ਨਹੀਂ ਕੀਆ ਸੋ ਉਸਕੇ ਮਨ ਕਾਮਕੀ ਤ੍ਰਿਸਨਾ ਰਹੀ ਅਰ ਓਹ ਪੂਰੀ ਨਾ ਹੋਈ ਇਸ ਕਰ ਤੈਨੂੰ ਪਾਪ ਹੋਇਆ ਹੈ ਸੋ ਇਸਤੇ ਤੈਨੂੰ ਸਾਥੋਂ ਪਿਛੋਂ ਪੰਦਰਹ ਵਰ੍ਹੇ ਤੇਲੀ ਦੇ ਘਰ ਰੱਖਿਆ ਹੈ ਨਹੀਂ ਤਾਂ ਤੈਨੇ ਸਾਡੇ ਨਾਲ ਹੀ ਉਧਰਨਾ ਸੀ ਸੋ ਪੰਦਰਹਿ ਵਰੇ ਪਿਛੋ ਤੂੰ ਮੋਇਆ ਹੈ ਭਾਈ ਤੂੰ ਇਕ ਨਿਰੰਕਾਰ ਦਾ ਹੀ ਜਾਪ ਕਰਿਆ ਕਰ ਅਰ ਸਵਾ ਪਹਿਰ ਰਾਤ ਰਹਿੰਦੀ ਇਸਨਾਨ ਕਰਿਆ ਕਰ ਅਤੇ ਤੂੰ ਅੱਗੇ ਹੀ ਕਰਦਾ ਹੈਂ ਪਰ ਤੈਨੂੰ ਭਾਈ ਘੋਹਾ ਬੂਝਾ ਹੈ ਹੋਰਨੂੰ ਨਾਹੀਂ ਬੁਝਾਈ ਤੇ ਅਤੇ ਭਾਈ ਘੋਹਾ ਸੈਦੋ ਹੁਣ ਕਿਧਰ ਹੈ ਅਤੇ ਅਸਾਂ ਹੁਣ ਉਸਨੂੰ ਭੀ ਮਿਲਣਾ ਹੈ ਅੜੇ ਭਾਈ ਘੋਹਾ ਭਾਈ ਸੈਦੋ ਦੀ ਵਾਰਤਾ ਦਸ ਤਾਂ ਭਾਈ ਘੋਹੇ ਆਖਿਆ ਜੀ ਗਰੀਬ ਨਿਵਾਜ ਓਹ ਤਾਂ ਮਰ ਗਇਆ ਹੈ ਅਰ ਓਸਨੂੰ ਸੱਤ ਵਰ੍ਹੇ ਹੋਏ ਹਨ ਮੋਏ ਨੂੰ ਅਗੇ ਓਹ ਰਾਜ ਪੂਤ ਦੇ ਘਰ ਆਹਾ ਹੁਣ ਤਾਂ ਮੈਂ ਨੂੰ ਕੁਝ ਖਬਰ ਨਹੀਂ ਜੋ ਕਿਸ ਜਾਮੇ ਵਿਚ ਹੈ ਕਿਆ ਜਾਪੇ ਜੋ ਮੁਕਤ ਹੁਇ ਗਇਆ ਹੈ ਤੁਸਾਡੀਆਂ ਬਾਤਾਂ ਤੁਸੀਂ ਹੀ ਜਾਂਣੋ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਦਲੇਲਪੁਰ ਹੈ ਅਰ ਇਥੋਂ ਤੇ ਕੋਹ ਨਉਕ ਜਾਗਾ ਹੈ ਓਥੇ ਰਵਿਦਾਸੀਏ ਚਮਾਰਾਂ ਦੇ ਘਰ ਹੈ ਗਾ ਹੈ ਅਰ ਦੋਵਾਰੀ ਛੰਡਾਲਾਂ ਦੇ ਘਰਾਂ ਵਿਚ ਜਨਮਿਆਂ ਸੀ ਜੋ ਅੱਠ ਪਹਿਰ ਏਸੇ ਕੰਮ ਵਿਚ ਰਹਿਆ ਹੈ ਨਾਰਾਇਣ ਤੋ ਭਲਿਆਂ ਦੇ ਏਹੋ ਜਨਮ ਪਾਇੰਦਾ ਰਹਿਆ ਜਦ ਸਾਥੋਂ ਵਿਛੜਿਆ ਹੈ ਤਬ ਗੁਰੀਏ ਜੱਟ ਕੇ ਹੋਤਾ ਥਾ ਅਰ ਇਸ ਕੀ ਮਾਤਾ ਕਾ ਨਾਮ ਸੁਹਾਵੀ ਥਾ ਪਰ ਇਸਨੇ ਤਦੋਂ ਇਕ ਮਾਨੁਖ ਕਊ

ਕਹਤਥਾਂ ਜੋ ਮੈਂ ਤੇਰਾ ਕਾਰਜ ਕਰ ਦੇਵਾਂ ਗਾ ਸੋ ਜਬ ਉਸਕੇ ਕਾਰਜ ਕਾ ਸਮਾਂ ਆਇਆ ਤਬ ਸੈਦੋ ਹਈ ਤਈ ਕਰਨ ਲਗਾ ਵਾਰਤਾ ਹੋਰ ਕਿਆ ਜੋ ਉਸਕਾ ਕਾਰਜ ਨਾਂ ਕਰਦੀਆ ਅਤੇ ਸਾਸਤ੍ਰ ਕਾਰੋਂ ਨੇ ਭੀ ਕਹਿਆ ਹੈ ਜੋ ਇਹ ਬਡਾ ਪਾਪ ਹੋਤਾ ਹੈ ਜੋ ਕਹਿ ਕਰ ਕੰਮ ਮੁਕਰਤਾ ਹੈ ਸੋ ਪਹਿਲੇ ਤੋ ਇਕ ਜਨਮ ਚੰਡਾਲੋਂ ਕੇ ਘਰ ਹੋਤਾ ਹੈ ਅਤੇ ਹੋਰ ਵੀ ਹੋਤਾ ਹੈ ਤੇ ਹੋਰ ਭੀ ਹੋਤਾ ਹੈ ਅਰ ਨਪੁੰਸਕ ਭੀ ਹੋਤਾ ਹੈ ਜੋ ਇਕ ਪਾਪ ਕਰਤਾ ਹੈ ਪਰ ਐਂਉ ਹੈ ਜੋ ਏਕ ਬਾਤ ਕਾ ਪਾਪ ਹੋਤਾ ਹੈ ਸੋ ਇਉਂ ਹੋਤਾ ਹੈ ਅਰ ਏਸ ਨੇ ਤੋ ਸਾਤ ਪਾਪ ਕੀਏ ਹੈਂ ਜੋ ਏਕਤੋ ਇਉਂ ਹੂਆਂ ਕਿ ਇਸਨੈ ਰਾਜਾ ਜਨਕ ਕੋ ਜੂਠਾ ਚੋਰੀ ਖੁਲਾਇਆ ਅਰ ਰਾਜੇ ਜਨਕ ਕਾ ਇਹ ਖਾਸ ਖਿਜਮਤ ਗਾਰ ਸਾ ਪਰ ਚੋਰੀ ਇਹ ਚੀਜ਼ ਜੋ ਲਿਆਵੈ ਸੋ ਜੂਠ ਕਰਕੇ ਲੈ ਆਵੈ ਪਰ ਪਰਮੇਸ਼ਰ ਤੋ ਘਟਾਂ ਕਾ ਮਾਲਕ ਹੈ ਰਾਜਾ ਨੇ ਮਨਮੇ ਬੂਝੀ ਅਰ ਕਹਿਆ ਰੇ ਸੋਦਰੀਆ ਤੂੰ ਯਹ ਕਿਯਾ ਬਾਤ ਕਰਤਾ ਹੈਂ ਸੋ ਭਾਈ ਏਹ ਕਾਮ ਤੂੰ ਹਮਾਰੇ ਨਾ ਕੀਆ ਕਰ ਤਿਸ ਦਿਨ ਤੇ ਇਹ ਕਾਮ ਭੀ ਛੋੜਿਆ ਅਰ ਤੀਸਰਾ ਪਾਪ ਔਰ ਕੀਆ ਜੋ ਰਾਜਾ ਕੇ ਅੰਤਰ ਜ਼ਨਾਨਿਓ ਮੇ ਇਕ ਚੰਬੇਲੀ ਗੋਲੀ ਸੀ ਸੋ ਉਸਕੇ ਸਾਥ ਸਪਰਸ਼ ਕੀਆ ਅਰ ਰਾਜੇ ਨੇ ਭੀ ਸੁਣਿਆ ਸਹੀ ਪਰ ਰਾਜਾ ਨੇ ਮੁਖ ਸੇ ਕੁਝ ਨਾ ਕਹਿਆ ਕਾਹੇ ਤੇ ਜੋ ਰਾਜਾ ਸਰਬ ਆਤਮਾ ਇਕ ਹੀ ਦੇਖਤਾ ਥਾ ਇਸੇ ਤੇ ਰਾਜਾ ਗੁੱਸੇ ਨ ਹੋਇਆ ਅਰ ਚੌਥਾ ਪਾਪ ਏਕ ਔਰ ਕੀਆ ਜੋ ਚੌਦਸ ਕੇ ਦਿਨ ਬ੍ਰਾਹਮਣ ਕੇ ਸਾਥ ਲੜਿਆ ਅਰ ਉਸਕੋ ਬਡੀਆਂ ਲੱਤਾਂ ਮੁਸ਼ਟਾਂ ਮਾਰੀਆਂ ਇਸਤੇ ਓਹ ਬ੍ਰਹਮਣ ਵਡਾ ਦੁਖੀ ਹੋਇਆ ਅਰ ਮੁਖ ਤੇ ਬ੍ਰਾਹਮਣ ਨੈ ਕਹਿਆ ਜੋ ਤੂੰ ਚੰਡਾਲ ਹੋਵੇਂਗਾ ਅਰ ਪੰਜਮਾ ਇਕ ਪਾਪ ਔਰ ਹੂਆ ਜੋ ਏਹ ਰਾਜਾ ਕੇ ਭੰਡਾਰੇ ਸੇ ਤੇਲ ਹਰ ਰੋਜ਼ ਹੀ ਚੁਰਾਇਆ ਕਰੇ ਅਰ ਰਾਜਾ ਨੇ ਸੁਣਿਆ ਅਰ ਸੁਣਕਰ ਮੁਖਸੇ ਕਹਿਆ ਰੇ ਚੰਡਾਲ ਏਹੁ ਕਾਮ ਤੈਨੇ ਕਿਆ ਕੀਆ ਤਬ ਏਹ ਚੁਪ ਕਰ ਰਹਿਆ ਅਰ ਛੇਵਾਂ ਏਹ ਪਾਪ ਕੀਆ ਜੋ ਇਸਨੇ ਇਕ ਖਰ ਕੋ ਮਾਰਿਆ ਸੋ ਖਰ ਕਾ ਸ੍ਰਾਪ ਭੀ ਹੂਆ ਅਰ ਸੱਤਮਾ ਏਕ ਅਤੀਤ ਉਸਕੋ ਇਸਨੇ ਪਹਿਲੇ ਗੁਰੂ ਕੀਆ ਥਾ ਪਾਛੇ ਉਸਕੋ ਮਾਇਆ ਕੇ ਲੋਭ ਕਰਕੈ ਮਾਰਨ ਲਗਾ ਤੋ ਉਸ ਕਹਿਆ ਰੇ ਮਲੇਛ ਮੁਝੇ ਕਜੋਂ ਮਾਰਤਾ ਹੈ ਬਾਰ ਬਾਰ ਚੰਡਾਲ ਹੋਵੇਂਗਾ ਸੋ ਇਨਾਂ ਪਾਪਾਂ ਸੇ ਸੈਦੇ ਕੋ ਇਹ ਫਲ ਪ੍ਰਾਪਤਿ ਹੋਇਆ ਹੈ ਅਰ ਸੈਦੋ ਤਪ ਬੜਾ ਕੀਆ ਥਾ ਪਰ ਜਿਂਉ ਨਿਰੰਕਾਰ ਭਾਣੀ ਤਿਉਂ ਹੋਈ ਤਾਂ ਫਿਰ ਘੋਹੇ ਅਰਦਾਸ ਕੀਤੀ ਜੀ ਪਾਤਿਸ਼ਾਹ ਹੁਨ ਜਿਸ ਜਾਮੇ ਵਿਚ ਹੋਵੈ ਸੋ ਮੈਨੂੰ ਦਿਖਾਲੀਏ ਅਤੇ ਮਿਹਰਵਾਨ ਹੁਣ ਕਦਉਧਰ ਸੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਸੈਦੋ ਸਾਡੇ ਸ਼ਰੀਰ ਤੁਰੇ ਤੇ ਦੋਸੈ ਪੰਞੀ ਵਰ੍ਹੇ ਪਿਛੋ ਸਾਡੇ ਘਰ ਹੋਸੀ ਅਤੇ ਸਾਡੇ ਅਵਤਾਰ ਕੋਲੋਂ ਉਧਰ ਸੀ ਉਹ ਭੀ ਸਾਡਾ ਜਾਮਾ ਹੋਸੀ ਤੇ ਕਿਤੇ ਸਾਡੀ ਅੰਸ ਭੀ ਹੋਸੀ ਅਤੇ ਓਹ ਸਾਡਾ ਨਉਵਾਂ ਮਹਿਲ ਹੋਸੀ ਅਰ ਭਾਈ ਘੋਹਾ ਉਹ ਭੀ ਰੂਪ ਸਾਡਾ ਹੀ ਹੋਸੀ ਪਰ ਹੋਵੇਗਾ ਅਲੇਪ ਤੇ ਜਗਤ ਤੇ ਨਿੰਦਿਆ ਕਰਾਵਸੀ ਅਤੇ ਸ਼ਰੀਰ ਭੀ ਆਪਣਾ ਹੋਮਸੀ ਪਰ ਸੁਆਰਥ ਦੇ ਵਾਸਤੇ ਤਾਂ ਫਿਰ ਘੋਹੇ ਅਰਦਾਸ

ਕੀਤੀ ਮਿਹਰਵਾਨ ਜੀ ਕੁਝ ਤੁਸਾਡੇ ਵਾਸਤੇ ਪ੍ਰਸਾਦਿ ਲਿਆਂਵਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿ-ਆ ਭਾਈ ਘੋਹਾ ਜੋ ਕੁਝ ਤੈਂ ਕਰਨਾ ਹੈ ਅਸਾਂ ਵਾਸਤੇ ਸੋਹੱਛਾ ਹੀ ਕਰਨਾਂ ਹੈ ਪਰ ਝਬ ਹੀਆਵੈਂ ਅਤੇ ਆਪਣੇ ਪੁਤ੍ਰ ਨੂੰ ਭੀ ਨਾਲ ਲਿਆਵੀਂ ਤਾਂ ਭਾਈ ਘੋਹਾ ਗੁਰੂ ਜੀ ਪਾਸੋਂ ਉਠਕਰ ਆਪਣੇ ਘਰ ਆਣਕਰ ਆਪਣੀ ਸਿਖਣੀ ਨੂੰ ਕਹਿਆ ਜੇ ਹੇ ਸਿਆਣੀਏ ਤੂੰ ਪ੍ਰਸਾਦਿ ਤਿਆਰ ਕਰ ਸਾਡੇ ਗੁਰ ਦੇਵ ਆਏ ਹਨ ਪਰ ਤੂੰ ਝਟ ਕਰ ਤਾਂ ਸਿੱਖਣੀ ਅਛੀ ਤਰਹਿ ਸੁੱਚਮ ਕਰਕੈ ਪ੍ਰਸਾਦਿ ਤਿਆਰ ਕੀਤਾ ਅਰ ਤਿਆਰ ਕਰਕੈ ਅਰਦਾਸ ਕੀਤੀ ਜੀ ਪ੍ਰਸਾਦਿ ਤਿਆਰ ਹੈ ਤਾਂ ਭਾਈ ਘੋਹੇ ਨੇ ਬਾਗ ਤੇ ਮੇਵਾ ਲਿਆਂਦਾ ਸੋ ਮੇਵਾ ਲਿਆਨ ਕੇ ਅਰ ਦਰਸੇ ਬੇਟੇ ਨੂੰ ਆਪਣੇ ਨਾਲ ਲੈਕਰ ਅਰ ਪ੍ਰਸਾਦਿ ਲੈਕਰ ਤੁਰਿਆ ਅਤੇ ਦਰਸੇ ਨੂੰ ਕਹਿਆ ਰੇ ਬੇਟਾ ਤੈਂ ਗੁਰੂ ਜੀ ਦੇ ਚਰਨਾ ਉੱਪਰ ਭੇਟ ਰਖ ਕੇ ਮੱਥਾ ਟੇਕਨਾ ਅਤੇ ਮਨ ਚਿਤ ਕਰਕੇ ਖੁਸ਼ੀ ਲੇਵਨੀ ਅਰ ਨਾਲੇ ਘੋਹੇ ਦੀ ਇਸਤ੍ਰੀ ਮਤਿਆਰੀ ਸੋ ਉਸਦਾ ਨਾਮ ਸੁਖਦੇਵੀ ਆਹਾ ਉਨ ਆਖਿਆ ਜੀ ਮੈਂ ਭੀ ਦਰਸ਼ਨ ਨੂੰ ਚਲਦੀ ਹਾਂ ਤਾਂ ਭਾਈ ਘੋਹੇ ਆਖਿਆ ਚਲ ਸਿੱਖਨੀਏ ਤੂੰ ਭੀਂ ਚਲ ਤਾਂ ਦੋਨੋਂ ਤੁਰੇ ਅ਼ਰ ਪੁੱਤ ਘੋਹੇ ਦੇ ਅਗੇ ਹੀ ਗਇਆ ਸੋ ਦਰਸੇ ਨੇ ਅੱਗੇ ਅੱਗੇ ਹੀ ਚਰਨਾ ਉੱਪਰ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜ਼ੀ ਦਰਸੇ ਉੱਪਰ ਬਹੁਤ ਮੇਹਰਵਾਨਗੀ ਕੀਤੀ ਅਤੇ ਦਰਸੇ ਨੂੰ ਸ੍ਰੀ ਗੁਰੂ ਜੀ ਪੈਰਾਂ ਦੀਆਂ ਕੌਸਾਂ ਦਿੱਤੀਆਂ ਤੇ ਦਰਸੇ ਨੇ ਸਿਰ ਉੱਤੇ ਰੱਖੀਆਂ ਅਤੇ ਗੁਰੂ ਜੀ ਬਹੁਤ ਮਿਹਰਵਾਨ ਹੋਏ ਤਾਂ ਦਰਸਾ ਚਰਨਾਂ ਦੇ ਤਲੇ ਬੈਠ ਗਿਆ ਅਰ ਪਿਛੋਂ ਭਾਈ ਘੋਹਾ ਤੇ ਭਾਈ ਘੋਹੇ ਦੀ ਇਸਤ੍ਰੀ ਸੁਖਦੇਵਾਂ ਦੋਹਾਂ ਨੇ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੇ ਕਹਿਆ ਆਉ ਭਾਈ ਘੋਹਾ ਅਤੇ ਮਾਈ ਸੁਖਦੇਵਾਂ ਕਰਤਾਰ ਤੁਹਾਡਾ ਭਲਾ ਕਰਸੀ ਅਤੇ ਆਪਣੇ ਨਾਮ ਦੀ ਦਾਤ ਦੇਵਸੀ ਤਾਂ ਘੋਹੇ ਨੇ ਤੇ ਸੁਖਦੇਵਾਂ ਨੇ ਪ੍ਰਸਾਦਿ ਗੁਰੂ ਨਾਨਕ ਜੀ ਅੱਗੇ ਰੱਖਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਏਹ ਕੀ ਲਿਆਇਆ ਹੈਂ ਤਾਂ ਘੋਹੇ ਕਹਿਆ ਜੀ ਤੇਰਾ ਦਿੱਤਾ ਹੋਇਆ ਪ੍ਰਸਾਦਿ ਲਿਆਇਆ ਹਾਂ ਬਾਬੇ ਕਹਿਆ ਭਾਈ ਘੋਹਾ ਤੈਨੂੰ ਸ਼ਬਦ ਦਿੱਤਾ ਸੀ ਤੂੰ ਇਹ ਕਿਸ ਦਾ ਪ੍ਰਸਾਦਿ ਕਿਧਰ ਤੇ ਲਿਆਇਆ ਹੈਂ ਤਾਂ ਘੋਹੇ ਨੇ ਕਹਿਆ ਮੇਹਰਵਾਨ ਏਹ ਪ੍ਰਸਾਦਿ ਸਿਖਣੀ ਪ੍ਰੀਤ ਨਾਲ ਬਨਾਇਕੇ ਆਂਦਾ ਹੈ ਤੇ ਮੈਂ ਤੇਰੇ ਦਰਸਨ ਨਾਲ ਤ੍ਰਿਪਤ ਹੋਇ ਗਇਆ ਹਾਂ ਅਤੇ ਤੈਂ ਮੈਨੂੰ ਵਡੀ ਦਾਤ ਦਿੱਤੀ ਹੈ ਸੋ ਮੈਂ ਜਾਣਦਾ ਹਾਂ ਜੋ ਤੇਰਾ ਦਰਸ਼ਨ ਹੀ ਮੈਨੂੰ ਰੀਗਾ ਪਿਰਾਗ ਹੈ ਅਰ ਸਭਨਾਂ ਦਾ ਇਸਨਾਨ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਤੈਨੂੰ ਖਬਰ ਹੋਸੀ ਕਿਨਾ ਹੋ ਸੀ ਤਾਂ ਭਾਈ ਘੋਹੇ ਕਹਿਆ ਜੀ ਮੈਨੂੰ ਤਾਂ ਖਬਰ ਨਹੀਂ ਜੀ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਤੇਰੇ ਬੇਟੇ ਨੇ ਤੇਰੇ ਨਾਲੋਂ ਭੀ ਤਪ ਭਾਰੀ ਕੀਤਾ ਆਹਾ ਪਰ ਇਕ ਖੋਟ ਵਿਚ ਹੋਇ ਗਇਆ ਹੈ ਉਸਤੇ ਇਸ ਨੂੰ ਤਿੰਨ ਜਨਮ ਵਿਛੜੇ ਨੂੰ ਹੋਏ ਹੈਨ ਸੋ ਹੁਣ ਤੇਰੇ ਘਰ ਭੀ ਤਪ ਕਰੈ ਅਤੇ ਸਤਮੇ ਜਾਮੇਂ ਵਿਚ ਜੋਤਿ ਵਰਤਸੀ ਤਾਂ ਸਾਡਾ ਭੇਖ ਹੋਵੈਗਾ ਸਾਂਗ ਵਿਚ ਅਤੇ ਓਸਦੇ ਫ਼ਕੀਰ ਭੀ ਹੋਸਨ ਸੋ ਓਸ ਜਾਮੇਂ ਤੇ ਏਨ ਉਧਰਨਾ ਹੈ ਅਰ ਸਾਥੋਂ ਪਿਛੇ ਇਕ